ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 117 ਸਾਲ 10 6 ਸਤੰਬਰ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

ਅੰਦਰ ਪੜ੍ਹੋ ਸੰਪਾਦਕੀ

ਰੀਸ ਦੀ ਘੜੀਸ !!! ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਪੁਰਬ ਪੂਰੀ ਦੁਨੀਆਂ ਦੀਆਂ ਸੰਸਥਾਵਾਂ, ਪੰਜਾਬ ਤੇ ਕੇਂਦਰ ਸਰਕਾਰਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਵੱਡੀ ਪੱਧਰ 'ਤੇ ਮਨਾਉਣਗੇ- ਪਰ ਅਸਲ ਸੰਦੇਸ਼ ਤੋਂ ਦੂਰ ਹੀ ਰਹਿਣਗੇ !!!

ਗਿਆਨੀ ਦਿੱਤ ਸਿੰਘ ਬਨਾਮ ਸਮੂਹ ਸਿੱਖ ਸੰਸਥਾਵਾਂ

(ਪੰਜਵੀਂ ਕਿਸ਼ਤ)

## ਸਿੱਖਾਂ ਦੀਆਂ ਤਸਵੀਰਾਂ

ਬਾਹਰਲੀਆਂ ਅਖਬਾਰਾਂ ਲਿਖਣ ਲੱਗ ਪਈਆਂ ਸਿੱਖਾਂ ਦੀਆਂ ਤਕਦੀਰਾਂ
ਕਿ 25 ਸਾਲ ਪਿਛੋਂ ਅਜੈਬਘਰਾਂ 'ਚ ਦਿਸਿਆ ਕਰਨ ਗਿਆ ਸਿੱਖਾਂ ਦੀਆਂ ਤਸਵੀਰਾਂ
ਰਣਜੀਤ ਸਿੰਘ ਦੀ ਮੌਤ ਮਗਰੋਂ ਸਿੱਖਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਘਟਣ ਸੀ ਲੱਗੀ
ਇਸਾਈ ਧਰਮ ਅਪਣਾਉਣ ਲਗੇ 1 ਕਰੋੜ ਤੋਂ ਘੱਟ 18 ਲੱਖ ਰਹਿ ਗਏ ਅਜੇਹੀ ਹਵਾ ਸੀ ਵੱਗੀ
ਚਾਰ ਸਿੱਖਾਂ ਘਰਾਣਿਆਂ ਦੇ ਮੁੰਡਿਆਂ ਈਸਈ ਬਣਨ ਦੀ ਇੱਛਾ ਸੀ ਪ੍ਰਗਟਾਈ
ਇਹ ਵੱਡੀ ਮੁਸ਼ਕਲ ਸਿੱਖੀ ਦੇ ਵੇਹੜੇ 'ਚ ਸੀ ਆਪ ਮੁਹਾਰੇ ਚਲ ਆਈ
ਬਾਬਾ ਖੇਮ ਸਿੰਘ ਬੇਦੀ ਦੀ ਹੱਲਾਸ਼ੇਰੀ ਅੰਮ੍ਰਿਤਸਰ ਸਾਹਿਬ ਵਿੱਚ ਸਭਾ ਬਣਾਈ
ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਸੀ ਸੇਵਾ ਖੂਬ ਨਿਭਾਈ
ਫਿਰ ਦੋਨਾਂ ਹੀ ਯੋਧਿਆਂ ਨੇ 1979 'ਚ ਲਾਹੌਰ ਸਿੰਘ ਸਭਾ ਨੂੰ ਹੋਂਦ ਵਿੱਚ ਲਿਆਂਦਾ
ਬਾਬਾ ਬੇਦੀ ਸੀ ਭਟਕ ਗਿਆ ਤੇ ਗੱਦੀ ਦਰਬਾਰ ਸਾਹਿਬ ਵਿੱਚ ਗ੍ਰੰਥ ਦੇ ਬਰਾਬਰ ਸੀ ਲਾਂਦਾ
1896 ਵਿੱਚ ਫਿਰ ਖਾਲਸਾ ਅਖਬਾਰ ਲਾਹੌਰ ਪੰਜਾਬੀ ਵਿੱਚ ਸੀ ਚਲਾਇਆ
ਸਿੱਖੀ ਦੇ ਪ੍ਰਸਾਰ ਲਈ ਲਿਖਤਾਂ ਨੂੰ ਸੀ ਮੋਹਰੀ ਉਨ੍ਹਾਂ ਬਣਾਇਆ।
ਦਿੱਤ ਸਿੰਘ ਦੀਆਂ 72 ਪੁਸਤਕਾਂ ਤੇ ਸੰਪਾਦਕੀਆਂ ਨੇ ਸੀ ਤਰਥੱਲੀ ਐਸੀ ਮਚਾਈ
ਵਹਿਮਾਂ, ਭਰਮਾਂ, ਕਰਮਕਾਂਡਾਂ, ਬਿਪਰਵਾਦੀਆਂ ਰਸਮਾਂ 'ਚ ਇਕ ਖੜੌਤ ਜਿਹੀ ਸੀ ਆਈ
ਚਾਰੇ ਪਾਸੇ ਦੋਨਾਂ ਦੀਆਂ ਹੀ ਸੀ ਚਲਦੀਆਂ ਰਹਿੰਦੀਆਂ ਗੱਲਾਂ
ਕਿਉਂਕਿ ਸਿੱਖੀ ਦੇ ਹਰ ਖੇਤਰ ਵਿੱਚ ਨਿਤਮਾਰ ਰਹੇ ਸੀ ਉਹ ਮੱਲਾਂ
ਦਿਸਹੱਦੇ ਸਿੱਖ ਕੌਮ ਲਈ ਇਨ੍ਹਾਂ ਨਵੇਂ ਐਸੇ ਸੀ ਬਣਾਏ ਜੋ ਬਣੇ ਰਾਹ ਦਸੇਰੇ
ਸਿਫਤਾਂ ਤਾਹੀਂ ਹੁੰਦੀਆਂ ਇਨ੍ਹਾਂ ਦੀਆਂ ਸਦੀਆਂ ਬਾਅਦ ਵੀ ਚਾਰ ਚੁਫੇਰੇ
ਮਾੜੀ ਕੀਤੀ ਕੌਮ ਨੇ ਇਨ੍ਹਾਂ ਯੋਧਿਆਂ ਦੀ ਕੋਈ ਕਦਰ ਨਹੀਂ ਪਾਈ
ਸਕੂਲ, ਕਾਲਜ, ਕੋਈ ਵੱਡੀ ਸੰਸਥਾ 100 ਸਾਲ ਤੱਕ ਨਹੀਂ ਸੀ ਕੋਈ ਬਣਾਈ
100ਵੀਂ ਬਰਸੀ ਤੇ ਕਲੌੜ ਵਾਲਿਆਂ ਨੇ ਗਿਆਨੀ ਦਿੱਤ ਸਿੰਘ ਸਭਾ ਬਣਾਈ
2010 ਵਿੱਚ ਨਸੀਬ ਕਲੌੜੀਏ ਨੇ ਭਾਈ ਦਿੱਤ ਸਿੰਘ ਪੱਤ੍ਰਿਕਾ ਮਹੀਨਾਵਾਰ ਚਲਾਈ।

*ਪ੍ਰਿੰ: ਨਸੀਬ ਸਿੰਘ 'ਸੇਵਕ'*
*9465216530*

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com ਜਾਂ bhaiditsinghpatrika@yahoo.com

# ਆਪਣੇ ਦਸਵੰਦ 'ਚੋਂ ਵੀ ਦਸਵੰਦ ਦੇ ਸਕਦੇ ਹੋ !

## ਅਗਸਤ 2019 ਦੇ ਦਾਨੀ ਸੱਜਣ

1. ਸ. ਬਲਵਿੰਦਰ ਸਿੰਘ ਕਨੇਡਾ 10000/-
2. ਸ. ਜਸਪਾਲ ਸਿੰਘ ਕੰਵਲ 3100/-
3. ਸ. ਹਰੀ ਸਿੰਘ ਕੁਵੈਤ ਵਾਲੇ 3000/-
4. ਸ. ਬਲਦੇਵ ਸਿੰਘ ਨੋਇਡਾ 2100/-
5. ਸ. ਸਰਦਾਰਾ ਸਿੰਘ ਰਾਣਾ 1000/-
6. ਪੰਡਤ ਧਰੇਨਵਰ ਰਾਓ ਚੰਡੀਗੜ੍ਹ 500/-

ਪੱਤ੍ਰਿਕਾ 'ਤੇ ਅਗਸਤ 2019 ਦਾ ਖਰਚਾ ਕੁਲ ਖਰਚਾ 43,660/-
ਆਈ ਸਹਾਇਤਾ 19,600/-

ਵਾਧੂ ਖਰਚਾ 23,960/-

## ਪੱਤ੍ਰਿਕਾ ਦੀ ਸਹਾਇਤਾ ਲਈ

ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ

**ਖਾਤਾ ਨੰ: 65139724105, IFSCode: SBIN0050435 swift**

**ਬਰਾਂਚ: ਸਟੇਟ ਬੈਂਕ ਆਫ਼ ਇੰਡੀਆ, ਸਾਖਾ ਕਜਹੇੜੀ, ਚੰਡੀਗੜ੍ਹ**

## ਮੇਰੇ ਇਸ ਸੋਹਣੇ ਦੇਸ਼ ਨੂੰ...



ਭਗਵਾਨ ਸਿੰਘ ਪੱਪੂ
ਰਾਮਪੁਰਾ ਫੂਲ

ਮੇਰੇ ਇਸ ਸੋਹਣੇ ਦੇਸ਼ ਨੂੰ ਨਸ਼ਿਆਂ ਤੋਂ ਮੁਕਤ ਕਰੋ,
ਲੱਖਾਂ ਘਰ ਉਜੜ ਰਹੇ ਨੇ, ਹੁਣ ਤਾਂ ਕੋਈ ਸੁਰਤ ਕਰੋ।
ਮਾਵਾਂ ਪੁੱਤਰਾਂ ਨੂੰ ਰੋਵਣ, ਭੈਣਾਂ ਵੀਰਾਂ ਨੂੰ ਰੋਵਨ,
ਨਸ਼ਿਆਂ ਦੇ ਅੰਦਰ ਪੈ ਕੇ ਸਿੱਧੇ ਕੰਮ ਉਲਟੇ ਹੋਵਨ,
ਇਸ ਚੰਦਰੇ ਕੋਹੜ ਤਾਈਂ ਕੱਢਣ ਦੀ ਜੁਗਤ ਕਰੋ।
ਮੇਰੇ ਇਸ ਸੋਹਣੇ ਦੇਸ਼ ਨੂੰ..................
ਨਸ਼ਿਆਂ ਦੇ ਵਿੱਚ ਨਾ ਰੋਲੋ ਆਪਣੀ ਜਵਾਨੀ ਨੂੰ,
ਰੱਬ ਵੀ ਫਿਰ ਸਾਫ਼ ਨਹੀਂ ਕਰਦਾ ਇਸ ਨਾਦਾਨੀ ਨੂੰ,
ਚੰਗੇ ਕੰਮਾਂ ਵਿੱਚ ਪੈ ਕੇ ਸੋਚ ਦਰੁਸਤ ਕਰੋ।
ਮੇਰੇ ਇਸ ਸੋਹਣੇ ਦੇਸ਼ ਨੂੰ..................
ਮੰਦੇ ਕੰਮ ਕਰਕੇ ਦਿੰਦੇ ਦੋਸ਼ ਤਕਦੀਰਾਂ ਨੂੰ,
ਹਿੰਮਤ ਦੇ ਨਾਲ ਬਦਲਦੇ ਹਸਤ ਲਕੀਰਾਂ ਨੂੰ,
ਪਰਉਪਕਾਰਾਂ ਵਾਲੇ ਕੰਮ ਸਦਾ ਮੁਫ਼ਤ ਕਰੋ,
ਮੇਰੇ ਇਸ ਸੋਹਣੇ ਦੇਸ਼ ਨੂੰ..................
ਦੇਸ਼ ਨੂੰ ਖਾਈ ਜਾਂਦੇ ਦੇਸ਼ ਦੇ ਬਣ ਰੱਖ ਵਾਲੇ,
ਜੋਕਾਂ ਦੇ ਵਾਂਗ ਚੂਸਦੇ ਖੂਨ ਦੇ ਭਰ ਭਰ ਪਿਆਲੇ,
ਦੇਸ਼ ਦੀ ਖਾਤਰ ਚੰਗੇ ਨੇਤਾ ਨਿਯੁਕਤ ਕਰੋ।
ਮੇਰੇ ਇਸ ਸੋਹਣੇ ਦੇਸ਼ ਨੂੰ..................
ਸੋਚ ਜੇ ਚੰਗੀ ਹੋਵੇ ਚੰਗਾ ਵਿਵਹਾਰ ਹੁੰਦਾ,
ਵਿੱਚ ਸਮਾਜ ਅੰਦਰ ਉਸਦਾ ਸਤਿਕਾਰ ਹੁੰਦਾ,
ਵੱਡਿਆਂ ਦੇ ਪਾਏ ਪੂਰਣੇ 'ਪੱਪੂ' ਨਾ ਲੁਪਤ ਕਰੋ।
ਮੇਰੇ ਇਸ ਸੋਹਣੇ ਦੇਸ਼ ਨੂੰ..................

9569453436



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 35/- ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 117 • ਸਾਲ 10 • 6 ਸਤੰਬਰ 2019 (ਮਾਸਿਕ,ਪੰਜਾਬੀ) • ਕੁੱਲ ਪੰਨੇ 48



ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ 'ਚ | ਵਿਦੇਸ਼ 'ਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

## ਤਤਕਰਾ



ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ.ਚੰਡੀਗੜ੍ਹ-160036 ਫੋਨ: 9465216530

ਈ-ਮੇਲ - bhaiditsinghpatrikachd@gmail.com or bhaiditsinghpatrika@yahoo.com



ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

ਛਾਪਕ, ਆਰ.ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ 'ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ: 0172-2667070 ਤੋਂ ਛਪਵਾ ਕੇ 712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ

# ਰੀਸ ਦੀ ਘੜੀਸ !!! ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਪੁਰਬ ਪੂਰੀ ਦੁਨੀਆਂ ਦੀਆਂ ਸੰਸਥਾਵਾਂ, ਪੰਜਾਬ ਤੇ ਕੇਂਦਰ ਸਰਕਾਰਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਵੱਡੀ ਪੱਧਰ 'ਤੇ ਮਨਾਉਣਗੇ- ਪਰ ਅਸਲ ਸੰਦੇਸ਼ ਤੋਂ ਦੂਰ ਹੀ ਰਹਿਣਗੇ !!!

ਗਿਆਨੀ ਦਿੱਤ ਸਿੰਘ ਬਨਾਮ ਸਮੂਹ ਸਿੱਖ ਸੰਸਥਾਵਾਂ

ਪ੍ਰਿੰ: ਨਸੀਬ ਸਿੰਘ ਸੇਵਕ

550 ਸਾਲ ਦੀ ਉਮਰ ਦੇ ਸਿੱਖ ਧਰਮ ਦੀਆਂ ਮੁੱਖ ਦੋ ਤ੍ਰਾਸ਼ਦੀਆਂ ਰਹੀਆਂ ਹਨ ਪਹਿਲੀ ਤਾਂ ਇਹ ਕਿ ਜਿਵੇਂ ਪਹਿਲਾਂ ਕਿਸੇ ਵੱਡੇ ਦੁਕਾਨਦਾਰ ਦੀ ਪੁਸਤਾਂ ਤੋਂ ਚਲੀ ਆ ਰਹੀ ਦੁਕਾਨ ਦੇ ਬਰਾਬਰ ਕਿਸੇ ਗਰੀਬੜੇ ਨੇ ਛੋਟੀ ਜਿਹੀ ਦੁਕਾਨ ਖੋਲ੍ਹ ਲਈ ਹੋਵੇ ਤਾਂ ਉਸ ਪਹਿਲਾਂ ਪੱਕੇ ਦੁਕਾਨਦਾਰ ਨੂੰ ਫਿਕਰ ਪੈ ਜਾਂਦਾ ਹੈ ਕਿ ਮੇਰੀ ਦੁਕਾਨ ਫੇਲ੍ਹ ਨਾ ਹੋ ਜਾਵੇ ਇਸ ਲਈ ਉਹ ਆਪਣੇ ਸ਼ਰੀਕ ਦੇ ਵਿਰੁਧ ਕੋਈ ਨਾ ਕੋਈ ਚਾਲਬਾਜ਼ੀ ਕਰਦਾ ਰਹਿੰਦਾ ਹੈ। ਬਿਲਕੁਲ ਠੀਕ ਇਸੇ ਤਰ੍ਹਾਂ 1469 ਈ: ਵਿੱਚ ਬਾਬੇ ਨਾਨਕ ਨੇ ਸਿੱਖ ਧਰਮ ਦਾ ਬੂਟਾ ਲਾਇਆ ਸੀ। ਸੋ ਇਹ ਜ਼ਰੂਰੀ ਸੀ ਕਿ ਪਹਿਲਾਂ ਤੋਂ ਹੀ ਸਥਾਪਿਤ ਧਰਮ ਵਿਰੋਧ ਕਰਦੇ ਤੇ ਹੋਇਆ ਵੀ ਇੰਜ ਹੀ। ਸੋ 550 ਸਾਲਾਂ ਤੋਂ ਅਨੇਕਾਂ ਔਕੜਾਂ ਨਾਲ ਲੜਦਾ ਆ ਰਿਹਾ ਹੈ। ਇਸ ਦੇ ਬਾਵਜੂਦ ਬਾਬੇ ਨਾਨਕ ਦੀ ਸਿੱਖੀ ਚੜ੍ਹਦੀ ਕਲਾ ਵਿੱਚ ਰਹੀ ਹੈ ਤੇ ਹਮੇਸ਼ਾ ਰਹੇਗੀ। ਦੂਜੀ ਵੱਡੀ ਤਰਾਸਦੀ ਇਹ ਰਹੀ ਹੈ ਕਿ ਕੌਮ ਨੇ ਹਮੇਸ਼ਾ ਵਿਦਵਾਨਾਂ ਨੂੰ ਹਮੇਸ਼ਾ ਹੀ ਅਣਗੌਲਿਆ ਕੀਤਾ ਹੈ ਜਿਸ ਦਾ ਖਮਿਆਜ਼ਾ ਹਮੇਸ਼ਾ ਹੀ ਭੁਗਤਣਾ ਪੈਂਦਾ ਆ ਰਿਹਾ ਹੈ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਲਗਭਗ ਪੌਣੀ ਸਦੀ ਸਿੰਘਾਂ ਨੇ ਸ਼ਹੀਦੀਆਂ ਦੇ ਕੇ ਸਿੱਖੀ ਕਾਇਮ ਰੱਖੀ ਇਹ ਸਮਾਂ ਸੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖ ਦਿੱਤੇ ਗਏ ਸਨ। ਸਿੰਘਾਂ ਨੇ ਕੌਮ ਦੇ ਇਸ ਖੌਫਨਾਕ ਅਤੇ ਸੰਘਰਸ਼ੀਲ ਕਾਂਡ ਨੂੰ ਸ਼ਹੀਦੀਆਂ ਦੇ ਕੇ ਸਿੱਖੀ ਨੂੰ ਕਾਇਮ ਰਖਿਆ ਹੈ **"ਮਨੂ ਸਾਡੀ ਦਾਤਰੀ ਅਸੀਂ ਮਨੂ ਦੇ ਸੋਏ ਜਿਉਂ ਜਿਉਂ ਮਨੂ ਵਢਦਾ ਅਸੀਂ ਦੂਣ ਸਵਾਏ ਹੋਏ।"** ਨਾਂ ਦੀ ਇਕ ਲੋਕ ਬੋਲੀ ਬਣਾਈ ਅਤੇ ਡਟਕੇ ਪਹਿਰਾ ਦਿੱਤਾ। 18ਵੀਂ ਸਦੀ ਦੇ ਅੰਤ ਤੱਕ ਅਜੇਹੀਆਂ ਕਾਰਵਾਈਆਂ ਤੋਂ ਬਾਅਦ 19 ਵੀਂ ਸਦੀ ਦੇ ਸ਼ੁਰੂ ਵਿੱਚ ਹੀ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿੱਚ ਰਾਜ ਕਾਇਮ ਕਰ ਲਿਆ। ਇਸ ਦੌਰਾਨ ਪੰਜਾਬ ਵਿੱਚ ਸਿੱਖਾਂ ਦੀ ਗਿਣਤੀ ਇਕ ਕਰੋੜ ਤੋਂ ਵੀ ਵੱਧ ਹੋ ਗਈ ਸੀ ਅਤੇ 1839 ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਗਈ ਸੀ ਅਤੇ ਉਸ ਦੀ ਅੰਗਰੇਜ਼ਾਂ ਤੇ 10 ਸਾਲ ਤੱਕ ਦਹਿਸ਼ਤ ਰਹੀ ਆਖਰ ਉਨ੍ਹਾਂ ਨੇ ਸਿੱਖਾਂ ਦੇ ਕਚੇ, ਗਦਾਰੀ ਤੇ ਲਾਲਚੀ ਧੜੇ ਨੂੰ ਆਪਣੇ ਨਾਲ ਰਲਾ ਕੇ 1849 ਵਿੱਚ ਪੰਜਾਬ ਤੇ ਕਾਬਜ਼ ਹੋ ਗਏ। ਇਸੇ ਸਮੇਂ ਦੌਰਾਨ 15 ਅਪ੍ਰੈਲ 1849 ਨੂੰ ਪ੍ਰੋ: ਗੁਰਮੁਖ ਸਿੰਘ ਤੇ 21 ਅਪ੍ਰੈਲ 1850 ਨੂੰ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦਾ ਜਨਮ ਹੋਇਆ। 1861 ਈ: ਦੀ ਮਰਦਮ ਸੁਮਾਰੀ ਵਿੱਚ ਸਿੱਖਾਂ ਦੀ ਗਿਣਤੀ 18 ਲੱਖ 70 ਹਜ਼ਾਰ 429 ਰਹਿ ਗਈ ਸੀ। ਇਹ ਉਹ ਸਮਾਂ ਸੀ ਜਦੋਂ ਬਾਹਰਲੇ ਦੇਸ਼ਾਂ ਦੀਆਂ ਅਖਬਾਰਾਂ ਇਹ ਲਿਖਣ ਲੱਗ ਪਈਆਂ ਸਨ ਕਿ ਅੱਜ ਤੋਂ 25 ਸਾਲ ਬਾਅਦ ਜੇ ਕਿਸੇ ਨੇ ਕਿਸੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਉਹ ਸਿਰਫ਼ ਅਜਾਇਬ ਘਰਾਂ ਵਿੱਚ ਹੀ ਕਰ ਸਕਣਗੇ । ਇਹ ਕੌਮ ਨੂੰ ਇਕ ਸੁਨੇਹਾ ਸੀ ਕਿ ਸਿੱਖ ਕੌਮ 25 ਸਾਲ ਵਿੱਚ ਖਤਮ ਹੋ ਜਾਵੇਗੀ। ਇਸ ਭਵਿੱਖਬਾਣੀ ਨੂੰ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਨੇ ਝੁਠਲਾਉਣ ਵਿੱਚ ਮੋਹਰੀ ਰੋਲ ਅਦਾ ਕੀਤਾ। ਇਸਾਈਆਂ ਨੇ ਪੂਰੇ ਪੰਜਾਬ ਵਿੱਚ ਧੜਾ ਧੜ ਪ੍ਰਚਾਰ ਸ਼ੁਰੂ ਕੀਤਾ ਹੋਇਆ ਸੀ। ਥਾਂ ਥਾਂ ਇਸਾਈ ਸਕੂਲ ਕਾਲਜ ਚਲ ਰਹੇ ਸਨ। ਲੋਕ ਖਾਸ ਕਰਕੇ ਗਰੀਬ ਲੋਕ ਇਸਾਈ ਧਰਮ ਅਪਣਾ ਰਹੇ ਸਨ। 1873 ਵਿੱਚ ਇਕ ਅਜੇਹੀ ਘਟਨਾ ਵਾਪਰੀ ਜਿਸ ਨੇ ਤਰਥੱਲੀ ਮਚਾ ਦਿੱਤੀ ਸੀ। ਹੋਇਆ ਇੰਝ ਕਿ ਅੰਮ੍ਰਿਤਸਰ ਸਾਹਿਬ ਦੇ ਮਿਸ਼ਨਰੀ ਸਕੂਲ ਦੇ ਚਾਰ ਰਜਵਾੜਿਆਂ ਦੇ ਮੁੰਡਿਆਂ ਨੇ ਵੀ ਇਸਾਈ ਧਰਮ ਕਬੂਲ ਕਰਨ ਦੀ ਆਪਣੀ ਇੱਛਾ ਅਪਣਾਈ ਜਿਸ ਨੇ ਸਿੱਖ ਵਿਦਵਾਨਾਂ ਦੇ ਹਿਰਦੇ ਵਲੂੰਧਰ ਦਿੱਤੇ ਸਨ ਉਸ ਸਮੇਂ ਬਾਬਾ ਖੇਮ ਸਿੰਘ ਬੇਦੀ ਦੀ ਅਗਵਾਈ ਵਿੱਚ ਇਕ ਇਕੱਠ ਹੋਇਆ ਤੇ ਉਪਰੋਕਤ ਚਾਰੇ ਮੁੰਡਿਆਂ ਨੂੰ ਇਸਾਈ ਬਨਣੋਂ ਰੋਕ ਲਿਆ ਤੇ ਸਿੰਘ

ਸਭਾ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਜਨਮ ਹੋਇਆ। ਇਸ ਸਭਾ ਵਿੱਚ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਸ਼ਾਮਲ ਸਨ ਜਿਨ੍ਹਾਂ ਨੇ ਪੂਰੀ ਤਨਦੇਹੀ ਨਾਲ ਕਾਰਜ ਕੀਤੇ। ਪਰ ਜਲਦੀ ਹੀ ਇਹ ਸਭਾ ਆਪਣੇ ਨਿਸ਼ਾਨੇ ਤੋਂ ਭਟਕ ਗਈ ਸੀ। ਬਾਬਾ ਖੇਮ ਸਿੰਘ ਬੇਦੀ ਆਪ ਹੁਦਰੀਆਂ ਕਰਨ ਲੱਗ ਪਿਆ ਸੀ। ਉਹ ਅੰਗਰੇਜਾਂ ਦਾ ਪਿੱਠੂ ਸੀ। ਵੱਡਾ ਰਜਵਾੜਾ ਸੀ। ਅੰਗਰੇਜ਼ਾਂ ਨੇ ਉਨ੍ਹਾਂ ਨੂੰ ਮੈਜਿਸਟਰੇਟ ਦਾ ਅਹੁਦਾ ਤੇ 'ਸਰ' ਦੀ ਉਪਾਧੀ ਵੀ ਦਿੱਤੀ ਸੀ। ਉਹ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦੀ ਕੁਲ ਵਿਚੋਂ ਦਸਕੇ ਆਪਣੀ ਪੂਜਾ ਲਈ ਲੋਕਾਂ ਨੂੰ ਕਹਿੰਦਾ ਸੀ। ਬਿਪਰਵਾਦੀ ਰੀਤਾਂ ਦਾ ਮੁਦਈ ਸੀ। ਟੂ-ਇਨ ਵਨ ਸੀ ਭਾਵ ਅੰਮ੍ਰਿਤ ਵੀ ਛਕਿਆ ਹੋਇਆ ਸੀ ਤੇ ਜੇਨਊ ਵੀ ਧਾਰਨ ਕਰਦਾ ਸੀ। ਜਦੋਂ ਸਿੱਖਾਂ ਵਿੱਚ ਜਾਂਦਾ ਸੀ ਤਾਂ ਕ੍ਰਿਪਾਨ ਤੇ ਹਿੰਦੂਆਂ ਵਿੱਚ ਜੇਨਊ ਪਹਿਨਦਾ ਸੀ। ਭਾਵ ਇਹ ਕਿ ਉਹ ਦੋਨਾਂ ਹੀ ਫਿਰਕਿਆਂ ਵਿੱਚ ਆਪਣੀ ਹੀ ਚਲਾਉਂਦਾ ਸੀ। ਹੌਲੀ ਹੌਲੀ ਉਹ ਸ੍ਰੀ ਗੁਰੂ ਗ੍ਰੰਥ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਣ ਲੱਗ ਪਿਆ ਸੀ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦਰਬਾਰ ਸਾਹਿਬ ਕੰਪਲੈਕਸ ਵਿੱਚ ਚਾਰੇ ਪਾਸੇ ਮੂਰਤੀਆਂ ਰੱਖੀਆਂ ਹੋਈਆਂ ਸਨ। ਸਾਰੇ ਕੰਪਲੈਕਸ ਵਿੱਚ ਇਸੀ ਦੀ ਹੀ ਚਲਦੀ ਸੀ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਹੁਰਾਂ ਨੂੰ ਇਹ ਸਭ ਕੁਝ ਸਿੱਖੀ ਦੇ ਉਲਟ ਲਗਦਾ ਸੀ ਤੇ ਬਾਬਾ ਜੀ ਨੂੰ ਕਈ ਵਾਰੀ ਸਮਝਾਇਆ ਪਰ ਬਾਬਾ ਆਪੇ ਅਨੁਸਾਰ ਬਜਿੱਦ ਰਹੇ ਜਿਸ ਕਾਰਨ ਇਨ੍ਹਾਂ ਦੋਨਾਂ ਸਿੱਖੀ ਦੇ ਯੋਧਿਆਂ ਨੇ ਇਕ ਸਮਾਗਮ ਦੇ ਦੌਰਾਨ ਬਾਬਾ ਖੇਮ ਸਿੰਘ ਬੇਦੀ ਦੇ ਹੇਠੋਂ ਗੰਦੇਲਾ ਧੂਹ ਕੇ ਬਾਹਰ ਸੁੱਟ ਦਿੱਤਾ ਤੇ ਕੰਪਲੈਕਸ ਦੀਆਂ ਸਭ ਮੂਰਤੀਆਂ ਬਾਹਰ ਸੜਕ 'ਤੇ ਸੁੱਟ ਦਿੱਤੀਆਂ। ਇਸ ਦੀ ਦੋਨਾਂ ਸੂਰਮਿਆਂ ਨੂੰ ਵੱਡੀ ਕੀਮਤ ਚੁਕਾਉਣੀ ਪਈ। ਇਤਿਹਾਸ ਵਿੱਚ ਪਹਿਲੀ ਵਾਰ ਜੇ ਕਿਸੇ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਛੇਕਿਆ ਗਿਆ ਤਾਂ ਉਹ ਪ੍ਰੋ: ਗੁਰਮੁਖ ਸਿੰਘ ਸਨ। ਇਹ ਸਭ ਬਾਬੇ ਦੇ ਚਹੇਤਿਆਂ ਦੀ ਕਾਰਵਾਈ ਸੀ। ਗਿਆਨੀ ਦਿੱਤ ਸਿੰਘ ਨੂੰ ਇਸ ਦਾ ਬੜਾ ਵੱਡਾ ਝਟਕਾ ਲਗਿਆ ਤੇ ਉਨ੍ਹਾਂ ਸਵਪਨ ਨਾਟਕ ਲਿਖ ਕੇ ਬਾਬੇ ਦੇ ਸਾਰੇ ਚਹੇਤਿਆਂ 'ਤੇ ਵਿਅੰਗ ਕਸੇ ਗਏ। ਇਵਜ਼ ਵਜੋਂ ਗਿਆਨੀ ਜੀ ਤੇ ਮੁਕਦਮਾ ਕੀਤਾ ਤੇ ਗਿਆਨੀ ਜੀ ਨੂੰ ਹੇਠਲੀ ਅਦਾਲਤ ਨੇ 51 ਰੁਪਏ ਜੁਰਮਾਨਾ ਹੋ ਗਿਆ ਪਰ ਉਪਰਲੀ ਅਦਾਲਤ ਦੇ ਬਰੀ ਕਰ ਦਿੱਤਾ ਗਿਆ ਸੀ। ਦੋ ਤਿੰਨ ਸਾਲ ਅਖਬਾਰ ਵੀ ਬੰਦ ਰਿਹਾ। ਗੁਰਮੁਖ ਸਿੰਘ ਵੀ ਜਲੰਧਰ ਰਹਿਣ ਲਗੇ ਸਨ ਫਿਰ ਦੁਬਾਰਾ ਸਰਗਮ 1891 ਵਿੱਚ ਹੋ ਗਏ ਸਨ।

ਇਨ੍ਹਾਂ ਦੋਨਾਂ ਸੂਰਮਿਆਂ ਨੇ ਆਪਣੀ ਹਿੰਮਤ ਤੇ ਦਲੇਰੀ ਨਾਲ ਸਿੱਖ ਕੌਮ ਲਈ ਅਜੇਹੇ ਵਡਮੁੱਲੇ ਕਾਰਜ ਕੀਤੇ ਜੋ ਅੱਜ ਵੀ ਕੌਮ ਵਿੱਚ ਚਰਚਿਤ ਹਨ। ਸਿੱਖਿਆ ਦੇ ਪ੍ਰਸਾਰ ਲਈ ਖਾਲਸਾ ਕਾਲਜ ਸ਼ੁਰੂ ਕਰਨ ਦੀ ਸ਼ੁਰੂਆਤ ਕੀਤੀ ਗਈ। ਇਸ ਸਮੇਂ ਇਕ ਵੱਡੀ ਘਟਨਾ ਹੋਈ। ਕਾਲਜ ਲਈ ਜ਼ਮੀਨ ਮਿਲ ਗਈ ਸੀ। ਬਿਲਡਿੰਗ ਦੇ ਖਰਚੇ ਲਈ ਮੀਟਿੰਗ ਰੱਖੀ ਗਈ। ਸ: ਦਿਆਲ ਸਿੰਘ ਮਜੀਠਿਆਂ ਨੇ ਜੋ ਇਕ ਰਜਵਾੜਾ ਸੀ ਪਰ ਉਸ ਦੇ ਕੋਈ ਔਲਾਦ ਨਹੀਂ ਸੀ, ਉਸ ਨੇ ਮੰਗ ਰੱਖੀ ਕਿ ਕਾਲਜ ਦਾ ਨਾਂ ਉਸ ਦੇ ਨਾਂ 'ਤੇ ਰੱਖ ਦੇਵੋ ਜੋ ਖਰਚ ਆਵੇਗਾ ਉਹ ਹੀ ਕਰੇਗਾ। ਇਹ ਦੋਨੋਂ ਸੂਰਮੇ ਅੜ ਗਏ ਕਿ ਕਾਲਜ ਦਾ ਨਾਂ ਖਾਲਸਾ ਕਾਲਜ ਹੀ ਰਹੇਗਾ ਪੈਸੇ ਅਸੀਂ ਘਰ ਘਰ ਜਾ ਕੇ ਮੰਗਾਗੇ ਤੇ ਕਾਲਜ ਬਣਕੇ ਰਹੇਗਾ। ਸਭ ਤੋਂ ਪਹਿਲਾਂ ਪਟਿਆਲੇ ਦੇ ਰਾਜੇ ਨੇ ਇਕ ਲੱਖ 50 ਹਜ਼ਾਰ ਰੁਪਏ ਕਾਲਜ ਲਈ ਦਿੱਤੇ ਫਿਰ ਮਹਾਰਾਜਾ ਨਾਭਾ ਨੇ 1.25 ਲੱਖ ਰੁਪਏ ਦਿੱਤੇ। ਗੱਲ ਕੀ ਅਕਤੂਬਰ 1892 ਵਿੱਚ ਮਿਡਲ ਸਕੂਲ ਦੇ ਰੂਪ ਵਿੱਚ ਮਿਡਲ ਕਾਲਜ ਦੇ ਨਾਲ ਕਾਲਜ ਸ਼ੁਰੂ ਹੋ ਗਿਆ। ਅੱਜ ਇਸ ਕਾਲਜ ਦਾ ਨਾਂ ਦੁਨੀਆਂ ਦੇ ਮੋਹਰੀ ਕਾਲਜਾਂ ਵਿੱਚ ਹੈ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਉਮਰ ਭਰ ਇਸ ਕਾਲਜ ਦੀ ਕਮੇਟੀ ਦੇ ਮੈਂਬਰ ਰਹੇ ਗਿਆਨੀ ਦਿੱਤ ਸਿੰਘ ਦੇ ਨਾਂ 'ਤੇ ਤਾਂ ਅੱਜ ਤੱਕ ਹਰ ਸਾਲ ਗਿਆਨੀ ਦਿੱਤ ਸਿੰਘ ਗੋਲਡ ਮੈਡਲ ਦਿੱਤਾ ਜਾਂਦਾ ਹੈ। ਉਮਰ ਭਰ ਦੋਨਾਂ ਸੂਰਮਿਆਂ ਨੇ ਇਕੱਠੇ ਰਲ ਕੇ ਸਿੱਖ ਕੌਮ ਲਈ ਅਨੇਕਾਂ ਹੀ ਔਖੇ ਕਾਰਜ ਕੀਤੇ ਗਏ। ਪ੍ਰੋ: ਗੁਰਮੁਖ ਸਿੰਘ ਪਹਿਲਾਂ ਹੀ ਹਿੰਦੀ ਦੇ ਪ੍ਰੋਫੈਸਰ ਔਰੀਐਂਟਲ ਕਾਲਜ ਲਾਹੌਰ ਵਿੱਚ ਲੱਗੇ ਹੋਏ ਸਨ। ਗਿਆਨੀ ਦਿੱਤ ਸਿੰਘ ਜੀ ਪ੍ਰਭਾਵਿਤ ਹੋ ਕੇ ਗਿਆਨੀ ਦੀ ਪ੍ਰੀਖਿਆ ਵਿੱਚ ਪਹਿਲੇ ਹੀ ਬੈਚ ਵਿੱਚ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਗੋਲਡ ਮੈਡਲ ਲੈ ਪਾਸ ਕੀਤੀ ਤੇ ਲਾਰਡ ਰਿਪਨ ਨੇ ਉਨ੍ਹਾਂ ਨੂੰ ਇਕ ਸੋਨੇ ਦੀ ਘੜੀ ਨਾਲ ਸਨਮਾਨਿਤ ਕੀਤਾ ਸੀ। ਔਰੀਐਂਟਲ ਕਾਲਜ ਨੇ ਉਨ੍ਹਾਂ ਦੀ ਵਿਦਵਤਾ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਨੂੰ ਕਾਲਜ ਵਿੱਚ ਦੁਨੀਆਂ ਦਾ ਪੰਜਾਬੀ ਦਾ ਪਹਿਲਾਂ ਪ੍ਰੋਫੈਸਰ ਨਿਯੁਕਤ ਕਰ ਦਿੱਤਾ ਸੀ ਤੇ ਗਿਆਨੀ ਜੀ ਆਖਰੀ ਸਾਹ ਤੱਕ ਇਸੀ ਦੇ ਪ੍ਰੋਫੈਸਰ ਰਹੇ ਤੇ ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕ ਵੀ ਰਹੇ।

ਗਿਆਨੀ ਦਿੱਤ ਸਿੰਘ ਜੀ ਨੇ ਭਾਵੇਂ ਪਹਿਲੀ

ਪੜ੍ਹਾਈ ਗੁਲਾਬ ਦਾਸੀਆਂ ਦੇ ਡੇਰੇ ਪਿੰਡ ਤਿਊੜ ਨੇੜੇ ਖਰੜ ਚੰਡੀਗੜ੍ਹ ਵਿਖੇ ਕੀਤੀ। ਜਿਥੇ ਉਨ੍ਹਾਂ ਨੇ ਉਥੇ ਆਉਂਦੇ ਸਾਧੂਆਂ, ਵਿਦਵਾਨਾਂ ਨਾਲ ਵਿਚਾਰ ਵਟਾਂਦਰੇ ਕਰਕੇ ਕਾਫੀ ਅਭਿਆਸ ਪ੍ਰਾਪਤ ਕਰ ਲਿਆ ਸੀ ਤੇ ਥੋੜੀ ਉਮਰ ਵਿੱਚ ਲਾਗੇ ਪਿੰਡਾਂ ਵਿੱਚ ਲੈਕਚਰ ਦਿਆ ਕਰਦੇ ਸਨ। 18-19 ਕੁ ਸਾਲ ਦੀ ਉਮਰ ਵਿੱਚ ਉਹ ਚਠਿਆਂ ਵਾਲੇ ਫੇਰ ਲਾਹੌਰ ਵਿੱਚ ਪਹੁੰਚ ਗਏ ਸਨ ਤੇ ਪ੍ਰੋਫੈਸਰ ਸਾਹਿਬ ਨਾਲ ਮੇਲ ਮਿਲਾਪ ਨੇ ਉਨ੍ਹਾਂ ਨੂੰ ਗੁਰਸਿੱਖੀ ਜੀਵਨ ਧਾਰਨ ਕਰ ਲਿਆ। 1877 ਵਿੱਚ ਆਰੀਆ ਸਮਾਜ ਦੇ ਮੁੱਖੀ ਸਾਧੂ ਦਿਆ ਨੰਦ ਨਾਲ ਲਗਾਤਾਰ ਤਿੰਨ ਧਰਮ ਬਹਿਸਾਂ ਹੋਈਆਂ ਇਨ੍ਹਾਂ ਤਿੰਨੇ ਬਹਿਸਾਂ ਵਿੱਚ ਗਿਆਨੀ ਜੀ ਜੇਤੂ ਰਹੇ ਸਨ ਆਖਰ ਵਿੱਚ ਉਨ੍ਹਾਂ ਇਸ ਸੰਬੰਧੀ "ਮੇਰਾ ਤੇ ਸਾਧੂ ਦਿਆ ਨੰਦ ਦਾ ਸੰਬਾਦ" ਨਾਂ ਦੀ ਕਿਤਾਬ ਲਿਖੀ ਜੋ ਕਿ ਉਦੋਂ ਤੋਂ ਹੀ ਅੱਜ ਤੱਕ ਲੋਕਾਂ ਵਿੱਚ ਬਹੁਤ ਚਰਚਿਤ ਹੈ। ਇਨ੍ਹਾਂ ਧਰਮ ਬਹਿਸਾਂ ਨੇ ਗਿਆਨੀ ਨੂੰ ਇਕ ਮਹਾਨ ਵਿਦਵਾਨ ਵਜੋਂ ਪ੍ਰਵਾਨ ਕਰ ਲਿਆ ਸੀ। ਕਈ ਲੋਕ ਅਤੇ ਲੇਖਕ ਇਹ ਕਹਿੰਦੇ ਹਨ ਕਿ ਗਿਆਨੀ ਜੀ ਪਹਿਲਾਂ ਆਰੀਆ ਸਮਾਜੀ ਸਨ ਪਰ ਇਹ ਹਕੀਕਤ ਹੈ ਕਿ ਉਹ ਕਦੇ ਵੀ ਆਰੀਆ ਸਮਾਜੀ ਨਹੀਂ ਰਹੇ। ਉਨ੍ਹਾਂ ਦਾ ਇਕ ਆਪਣਾ ਸੰਪਾਦਕੀ "ਮੌਨਾ ਪ੍ਰਚਾਰਕ ਤੇ ਮੇਰਾ ਧਰਮ" ਹੈ ਜਿਸ ਵਿੱਚ ਉਨ੍ਹਾਂ ਨੇ ਸਾਫ-ਸਾਫ ਲਿਖਿਆ ਹੈ ਕਿ ਨਾਂ ਕਦੀ ਉਨ੍ਹਾਂ ਨੇ ਕਦੀ ਦੁਆਨੀ ਦਿੱਤੀ ਤੇ ਨਾ ਹੀ ਕਦੀ ਮੈਂਬਰ ਬਣੇ। ਹਾਂ ਏਨਾ ਜ਼ਰੂਰ ਹੈ ਦਯਾ ਨੰਦ ਦੀ ਮੌਤ ਤੋਂ ਬਾਅਦ, ਗਿਆਨੀ ਜੀ ਦੇ ਆਰੀਆ ਸਮਾਜੀ ਮਿੱਤਰਾਂ ਦੀ ਗਲ ਮਨ ਕੇ ਕੁਝ ਸਮੇਂ ਲਈ ਆਰੀਆ ਦੀ ਸਟੇਜ 'ਤੇ ਸਿੱਖੀ ਦਾ ਪ੍ਰਚਾਰ ਜ਼ਰੂਰ ਕੀਤਾ ਸੀ।

ਗਿਆਨੀ ਦਿੱਤ ਸਿੰਘ ਜੀ ਨੇ ਆਪਣੇ ਆਖਰੀ ਸਾਹ ਤੱਕ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਕਰਨ ਲਈ ਕਾਰਜ ਕੀਤੇ। ਅਨੇਕਾਂ ਮੁਸ਼ਕਲਾਂ ਝਲੀਆਂ ਪਰ ਉਹ ਨਿਡਰ ਇਨਸਾਨ ਸਨ ਤੇ ਹਮੇਸ਼ਾਂ ਨਿਡਰਤਾ ਤੇ ਹਲੀਮੀ ਨਾਲ ਬਿਨਾਂ ਕਿਸੇ ਭੇਦ ਭਾਵ ਦੇ ਪ੍ਰਚਾਰ ਕਰਦੇ ਰਹੇ। ਫਿਰੋਜ਼ਪੁਰ ਦੇ ਅਕਾਲਗੜ੍ਹ ਗੁਰਦੁਆਰੇ ਦੀ ਘਟਨਾ ਹਿਰਦਿਆਂ ਨੂੰ ਹਿਲਾ ਦੇਣ ਵਾਲੀ ਹੈ। ਜਿਥੇ ਹਰ ਮਹੀਨੇ ਗਿਆਨੀ ਦਿੱਤ ਸਿੰਘ ਜੀ ਲਾਹੌਰ ਤੋਂ ਲੈਕਚਰ ਦੇਣ ਆਇਆ ਕਰਦੇ ਸਨ। ਲੈਕਚਰ ਇਕ ਧੜੇ ਤੇ ਖੜੇ ਹੋ ਕੇ ਦੇਂਦੇ ਸਨ ਪਰ ਜਦੋਂ ਦੇਗ ਦੀ ਵਾਰੀ ਆਉਂਦੀ ਸੀ ਤਾਂ ਥੜੇ ਦੇ ਹੇਠਾਂ ਜੋੜਿਆਂ ਵਿੱਚ ਬੈਠਾ ਕੇ ਕੀਤੀ ਜਾਂਦੀ ਸੀ। ਗਿਆਨੀ ਜੀ ਦੀ ਸ਼ਹਿਨਸ਼ੀਲਤਾ ਦੀ ਹੱਦ ਕਿ ਅਗਲੇ ਮਹੀਨੇ ਉਹ ਫੇਰ ਲੈਕਚਰ ਦੇਣ ਲਈ ਆਉਂਦੇ ਰਹੇ ਕਿਉਂਕਿ ਉਹ ਸਿਰਫ ਸਿੱਖੀ ਨੂੰ ਸਮਰਪਿਤ ਸਨ। ਗਿਆਨੀ ਦਿੱਤ ਸਿੰਘ ਜੀ ਨੇ ਸਿੱਖੀ ਦੇ ਨਾਲ-ਨਾਲ ਸਮਾਜਿਕ, ਸਭਿਆਚਾਰਕ ਤੇ ਸਮਾਜ ਵਿਚਲੀ ਬੁਰਾਈਆਂ ਬਾਰੇ 72 ਪੁਸਤਕਾਂ ਤੇ 14 ਸਾਲ ਦੇ ਸੰਪਾਦਕੀਆਂ ਵਿੱਚ ਜ਼ਿਕਰ ਕੀਤਾ ਹੈ। ਉਨ੍ਹਾਂ ਦੀਆਂ ਕੁਝ ਪੁਸਤਕਾਂ ਦੀ ਅੱਜ ਵੀ ਮੰਗ ਹੈ ਜਿਵੇਂ ਮੇਰਾ ਤੇ ਸਾਧੂ ਦਿਆ ਨੰਦ ਦਾ ਸੰਬਾਦ, ਦੁਰਗਾ ਪ੍ਰਬੋਧ, ਦੰਭ ਵਿਦਾਰਨ, ਗੁਗਾ ਗਪੌੜਾ, ਮੀਰਾ ਮਨੌਤ, ਸੁਲਤਾਨ ਪੁਆੜਾ, ਨਕਲੀ ਸਿੱਖ ਪ੍ਰਬੋਧ ਆਦਿ ਬਹੁਤ ਮਸ਼ਹੂਰ ਹਨ।

ਦੁੱਖ ਦੀ ਗੱਲ ਹੈ ਕਿ ਸਿੱਖੀ ਦੇ ਇਨ੍ਹਾਂ ਦੋ ਵੱਡੇ ਥੰਮਾਂ ਦੀ ਕਿਸੇ ਨੇ ਵੀ ਸਾਰ ਨਹੀਂ ਲਈ। ਇਸ ਲੇਖ ਦੇ ਲਿਖਾਰੀ ਪ੍ਰਿੰ: ਨਸੀਬ ਸਿੰਘ ਸੇਵਕ ਦੇ ਪਿਤਾ ਜਥੇਦਾਰ ਬਖਸ਼ੀਸ਼ ਸਿੰਘ ਕਲੌੜ ਨੇ 1940 ਵਿੱਚ ਪਿੰਡ ਵਿੱਚ ਇਕ ਗੁਰਦੁਆਰਾ ਗਿਆਨੀ ਜੀ ਦੀ ਯਾਦ ਵਿੱਚ ਬਣਾਇਆ ਸੀ ਤੇ ਹਰ ਸਾਲ 6 ਸਤੰਬਰ ਦਾ ਦਿਨ ਮਨਾਇਆ ਜਾਂਦਾ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਟੌਹੜਾ ਸਾਹਿਬ ਨੇ ਦੋ ਤਿੰਨ ਵਾਰ ਪੈਸੇ ਵੀ ਦਿੱਤੇ ਪਰ ਕਮੇਟੀ ਨੇ ਜਾਂ ਕਿਸੇ ਹੋਰ ਸਿੱਖ ਸੰਸਥਾ ਨੇ ਇਨ੍ਹਾਂ ਬਾਰੇ ਕੋਈ ਕੰਮ ਨਹੀਂ ਕੀਤਾ। 2001 ਵਿੱਚ ਲੁਧਿਆਣਾ ਦੇ ਇੰਜ: ਸੁਖਦੇਵ ਸਿੰਘ ਲਾਜ ਜੀ ਨੇ ਅਖਬਾਰ ਵਿੱਚ ਮੇਰੇ ਬਾਰੇ ਪੜ੍ਹ ਕੇ ਸੰਪਰਕ ਕੀਤਾ ਤੇ ਨਤੀਜੇ ਵਜੋਂ 100 ਸਾਲਾਂ ਬਰਸੀ ਲਈ ਕਮੇਟੀ ਬਣਾਈ ਗਈ। ਜਿਸ ਦਾ ਨਾਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਰੱਖਿਆ ਗਿਆ ਜੋ ਅੱਜ ਤੱਕ ਕਾਰਜ ਕਰਦੀ ਆ ਰਹੀ ਹੈ। 2010 ਤੋਂ ਇਨ੍ਹਾਂ ਦੀ ਹੀ ਸਲਾਹ ਨਾਲ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਲਗਾਤਾਰ ਚਲ ਰਿਹਾ ਹੈ। ਇਕਾ-ਦੁਕਾ ਮਦਦ ਤੋਂ ਬਿਨਾਂ ਲਗਭਗ 95% ਖਰਚਾ ਦਾਸ ਹੀ ਕਰਦਾ ਆ ਰਿਹਾ ਹੈ ਪਰ ਕੌਮ ਦੀ ਬਦਕਿਸਮਤੀ ਕਿ ਖੁਲ ਕੇ ਕੋਈ ਅੱਗੇ ਨਹੀਂ ਆ ਸਕਿਆ ਕਿ ਇਸ ਪੱਤ੍ਰਿਕਾ ਨੂੰ ਕੋਈ ਹੋਰ ਨਵਾਂ ਰੂਪ ਜਾਂ ਸੁਧਾਰ ਕੀਤਾ ਜਾਵੇ। ਇਕ ਗੱਲ ਮਾਣ ਵਾਲੀ ਹੈ ਕਿ ਪ੍ਰਭਾਵਿਤ ਹੋ ਕੇ ਪਿੰਡਾਂ ਵਿੱਚ ਲਾਇਬ੍ਰੇਰੀਆਂ/ਜ਼ਰੂਰ ਖੁੱਲ ਗਈਆਂ ਹਨ ਪਰ ਸ਼੍ਰੋਮਣੀ ਕਮੇਟੀ ਜਾਂ ਕਿਸੇ ਹੋਰ ਸੰਸਥਾ ਨੇ ਅੱਜ ਤੱਕ ਅਦਾਰੇ ਨੂੰ ਕਿਸੇ ਨੇ ਵੀ ਮਦਦ ਨਹੀਂ ਦਿੱਤੀ।

***ਬਾਕੀ ਅਗਲੇ ਮਹੀਨੇ***

***********

ਲੜੀਵਾਰ-ਕਿਸ਼ਤ 4

# ਗੁਰੂ ਨਾਨਕ ਕਾਵਿ ਅੰਜਲੀ



-ਮਨਮੋਹਨ ਸਿੰਘ ਦਾਊਂ

## ਮਨੁੱਖ ਦੇ ਪੈਰ

-ਡਾ. ਹਰਿਭਜਨ ਸਿੰਘ

ਜਦੋਂ ਮੱਕੇ ਤੋਂ ਵਾਪਸ ਆ ਰਿਹਾ ਸੀ
ਤਾਂ ਜੀਅ ਕੀਤਾ
ਮਨੁੱਖ ਦੇ ਪੈਰ ਚੁੰਮਾਂ

ਜਦੋਂ ਮੱਕੇ ਤੋਂ ਵਾਪਸ ਆ ਰਿਹਾ ਸਾਂ
ਮਸਤਕ ਵਿੱਚ ਇਕ ਦੀਵਾ ਜਗਦਾ ਸੀ
ਜੋ ਸਾਰਾ ਰਾਹ ਮੇਰੇ ਨਾਲ
ਰੌਸ਼ਨੀ ਦੀ ਬਾਤ ਪਾਉਂਦਾ ਹੀ ਰਿਹਾ
ਬਹੁਤ ਕਰੜਾ, ਬਹੁਤ ਸੌਖਾ ਹੀ ਰੇਗਿਸਤਾਨ ਦਾ ਪੈਂਡਾ
ਬਹੁਤ ਵੱਡੀ ਮਨੁੱਖ ਦੇ ਪੈਰ ਦੀ ਅਜ਼ਮਤ
ਸਿਖਰ ਤੇ ਸ਼ੂਕਦਾ ਸੂਰਜ ਦੁਪਹਿਰਾਂ ਦਾ
ਹਰਿਕ ਹਾਜੀ ਦੇ ਸਿਰ ਤੇ ਸੋਭਦੀ ਕਲਗੀ
ਜਿਵੇਂ ਸੂਰਜ ਦੀ ਫਾੜੀ ਉਤਰ ਕੇ ਆਈ ਜ਼ਿਆਰਤ ਲਈ
ਰੌਸ਼ਨੀ ਦਾ ਕਾਫ਼ਲਾ ਸੀ
ਤੇ ਉਸ ਦੇ ਨਾਲ ਤੁਰਦਾ ਜਾ ਰਿਹਾ ਸੀ.. ਰਬੁੱਆਲਮੀਨ
ਹੁਣੇ ਕੈਦੋਂ ਰਿਹਾਈ ਮਿਲਣ ਪਿੱਛੋਂ
ਉਹਨੇ ਸਹਿਜੇ ਮੇਰੇ ਕੰਨ ਵਿੱਚ ਕਿਹਾ:
ਮੈਂ ਪਹਿਲੀ ਵਾਰ ਮਨੁੱਖ ਦੇ ਪੈਰ ਵਿੱਚ ਪੈਗੰਬਰੀ ਦੀ ਸ਼ਾਨ ਵੇਖੀ ਹੈ
ਮਨੁੱਖ ਦੇ ਪੈਰ ਪਹਿਲੀ ਵਾਰ ਮੇਰੇ ਨਾਲ ਦਿਲ ਦੀ ਬਾਤ ਕੀਤੀ ਹੈ
ਮੇਰਾ ਪੈਗ਼ਾਮ ਨਾਨਕ ਨੇ-
ਜੋ ਪੈਰਾਂ ਦੀ ਜ਼ੁਬਾਨੀ ਕਲ੍ਹ ਸੁਣਾਇਆ ਸੀ
ਕਿਸੇ ਵੀ ਹੋਰ ਬੋਲੀ ਵਿੱਚ ਸੁਣਾਇਆ ਜਾ ਨਹੀਂ ਸਕਦਾ
ਪੈਰਾਂ ਦੀ ਆਇਤ ਲਾਫ਼ਾਨੀ ਹੈ
ਮੈਂ ਆਪਣੇ ਘਰ 'ਚ ਬੌਨਾ ਹੋ ਗਿਆ ਸਾਂ
ਹੁਣ ਮੈਂ ਕਾਅਬੇ ਦੇ ਕਦ ਤੋਂ ਉੱਚਾ ਹਾਂ
ਮੈਂ ਰਸਮੀ ਅਦਬ ਵਿੱਚ ਸੁੰਗੜ ਗਿਆ ਸਾਂ
ਬੇਅਦਬੀ ਮੈਨੂੰ ਆਜ਼ਾਦ ਕੀਤਾ ਹੈ
ਮੈਂ ਹੁਣ ਤੋਂ ਫੇਰ ਦੋ ਆਲਮ ਤੋਂ ਵੱਡਾ ਹੋ ਗਿਆ ਹਾਂ
ਤੇ ਜੀਅ ਕਰਦੈ ਮੇਰੇ ਵੀ ਪੈਰ ਹੋਵਣ
ਮਨੁੱਖ ਦੇ ਵਾਂਗ ਹਰ ਆਲਮ 'ਚ ਘੁੰਮਾਂ
ਜਦੋਂ ਮੱਕੇ ਤੋਂ ਵਾਪਸ ਆ ਰਿਹਾ ਸਾਂ
ਤਾਂ ਜੀਅ ਕੀਤਾ ਮਨੁੱਖ ਦੇ ਪੈਰ ਚੁੰਮਾਂ।

(ਸੜਕ ਦੇ ਸਫ਼ੇ ਉੱਤੇ 'ਚੋਂ)

## ਮਨੁੱਖ ਦੇ ਪੈਰ

-ਡਾ. ਹਰਿਭਜਨ ਸਿੰਘ

ਜਿਨ੍ਹਾਂ ਰਾਹਾਂ ਤੇ ਨਾਨਕ ਵਿਚਰਿਆ ਸੀ
ਉਨ੍ਹਾਂ ਰਾਹਾਂ ਦੇ ਪਹਿਲੇ ਮੋੜ ਤੇ ਹੀ
ਮੈਂ ਖਲੋਤਾ ਹਾਂ
ਕੋਈ ਮਹਿਰਮ ਨਹੀਂ ਜੋ ਇਸ ਸਫ਼ਰ ਵਿੱਚ ਸਾਥ ਦੇਵੇ
ਤੇ ਕੱਲਾ ਤੁਰਨ ਦੀ ਆਦਤ ਨਹੀਂ ਮੇਰੀ।

ਇਨ੍ਹਾਂ ਰਾਹਾਂ ਤੇ, ਸੁਣਿਆ ਹੈ।
ਗੁਰੂ ਨਾਨਕ ਇਕੱਲਾ ਵਿਚਰਿਆ ਸੀ
ਗੁਰੂ ਦੇ ਨਾਲ ਏਸੇ ਮੋੜ ਤਕ ਆਏ ਸੀ ਤੁਰ ਕੇ
ਪਿਤਾ ਦਾ ਰੰਜ,
ਮਾਂ ਦੀ ਵਿਲਕਣੀ

ਤੇ ਪਿਆਰ ਸੁੱਚਾ ਭੈਣ ਦਾ
ਇਸੇ ਹੀ ਮੋੜ ਤਕ ਅਰਧੰਗਣੀ ਦੀ ਅੱਖ 'ਚੋਂ ਉੱਡ ਕੇ
ਹਜ਼ਾਰਾਂ ਹੰਝੂਆਂ ਦੀ ਡਾਰ ਆਈ ਸੀ
ਜੋ ਕਹਿੰਦੀ ਸੀ ਕਿ ਮੈਂ ਵੀ ਨਾਲ ਜਾਣਾ ਹੈ
ਉਮਰ ਦੇ ਸਫ਼ਰ ਵਿੱਚ ਬਦਲੀ ਦੀ ਛਾਂ ਵਾਂਗੂੰ
ਤੁਹਾਡੇ ਨਾਲ ਰਹਿਣਾ ਹੈ
ਇਸੇ ਹੀ ਮੋੜ ਤਕ ਦੋ ਬਾਲ ਆਏ ਸਨ
ਨਿਆਣੀ ਖੇਡ ਨੂੰ ਅਧਵਾਟਿਓਂ ਛੱਡ ਕੇ
ਤੇ ਕਹਿੰਦੇ ਸਨ:
ਅਸਾਡੇ ਤੋਤਲੇ ਬੋਲਾਂ ਨੂੰ ਆਪਣੇ ਨਾਲ ਲੈ ਜਾਵੋ
ਤੁਹਾਡੇ ਬਿਨ ਭਲਾ ਕਿਹੜਾ ਇਨ੍ਹਾਂ ਦੇ ਅਰਥ ਸਮਝੇਗਾ?
ਪਰ ਨਹੀਂ,
ਗੁਰੂ ਨੇ ਕੁਝ ਵੀ ਆਪਣੇ ਨਾਲ ਨਾ ਲੀਤਾ
ਗੁਰੂ ਨਾਨਕ ਇਨ੍ਹਾਂ ਰਾਹਾਂ ਤੇ
ਰੱਬ ਵਾਗੂੰ ਇਕੱਲਾ ਵਿਚਰਿਆ ਸੀ
ਇਨ੍ਹਾਂ ਰਾਹਾਂ ਦੇ ਪਹਿਲੇ ਮੋੜ ਤੇ ਪੁੱਛਦਾ ਪਿਆ ਹਾਂ:
ਮੇਰੇ ਮਨ ਵਿੱਚ ਗੁਰੂ ਦੀ ਪੈੜ ਤੇ ਜਾਵਣ ਦੀ ਲੋਚਾ ਹੈ
ਮੈਨੂੰ ਕੁਝ ਤਾਂ ਰਿਆਇਤ ਚਾਹੀਦੀ ਹੈ
ਜੀਅ ਕਰਦਾ ਇਨ੍ਹਾਂ ਰਾਹਾਂ ਤੇ ਚੱਲਾਂ
ਤੇ ਮੇਰੇ ਨਾਲ ਉਹ ਸਭ ਕੁਝ ਵੀ ਚੱਲੇ
ਮੇਰੀ ਖਾਤਰ ਜਿਹਨੂੰ ਮੇਰੇ ਪਿਤਾ ਨੇ ਜੋੜਿਆ ਹੈ
ਜਾਂ ਮੈਂ ਕਮਾਇਆ ਹੈ
ਮੇਰੀ ਪਦਵੀ ਮੰਗੇ ਸਜਦੇ ਸਲਾਮਾਂ
ਉਹ ਸੱਭੇ ਮਜਲਿਮਾਂ ਜਿਨ੍ਹਾਂ 'ਚ ਮੇਰਾ ਅਦਬ ਹੁੰਦਾ ਹੈ
ਤੇ ਇਹ ਪਰਿਵਾਰ ਦੇ ਜੀਅ
ਜਿਨ੍ਹਾਂ ਬਾਝੋਂ ਮੇਰਾ ਚਿਤ ਰੱਬ ਵਿੱਚ ਜੁੜਦਾ ਨਹੀਂ ਹੈ
ਤੇ ਅਹਿ ਸੋਹਣਾ ਜਿਹਾ ਨਿਕਸੁਕ ਵੀ ਮੈਨੂੰ ਬਹੁਤ ਪਿਆਰਾ ਹੈ
ਹੈ ਜੀਅ ਕਰਦੈ
ਕਿ ਸਭ ਘਰ-ਬਾਰ ਨੂੰ ਪਹੀਏ ਲੱਗਾ ਕੇ ਨਾਲ ਲੈ ਚੱਲਾਂ
ਕੋਈ ਉੱਤਰ ਨਹੀਂ ਮਿਲਿਆ
ਤੇ ਮੈਂ ਵੀ ਆਸ ਨਹੀਂ ਛੱਡੀ

ਗੁਰੂ ਨਾਨਕ ਜਿਨ੍ਹਾਂ ਰਾਹਾਂ ਤੇ ਤੁਰਿਆ ਸੀ
ਉਨ੍ਹਾਂ ਰਾਹਾਂ ਤੇ ਮੈਂ ਬਸ ਸੋਚਦਾ ਹਾਂ
ਗੁਰੂ ਨੇ ਆਪ ਕਿਰਤੀ ਵਾਂਗ ਜੋ ਜੋ ਸਾਜਿਆ ਸੀ
ਮੈਂ ਉਸ ਨੂੰ ਫ਼ਾਸਲੇ ਉਪਰ ਖਲੋ ਕੇ
ਬਸ ਸਲਾਹਿਆ ਹੈ
ਉਹਨੂੰ ਬਿਨ ਮੰਗਿਆਂ ਮਹਿਮਾ ਮਿਲੀ
ਮੈਂ ਸਫ਼ਲਤਾ ਦੀ ਯਾਚਨਾ ਵਿੱਚ ਉਮਰ ਗਾਲੀ ਹੈ
ਗੁਰੂ ਦੀ ਅੰਜਲੀ ਵਿੱਚ ਦੋ ਆਲਮ ਦਾ ਖ਼ਜ਼ਾਨਾ ਸੀ-
ਮੇਰੇ ਪੱਲੇ ਸਿਰਫ਼ ਸ਼ਰਧਾਂਜਲੀ ਹੈ.....
ਜਿਨ੍ਹਾਂ ਰਾਹਾਂ ਤੇ ਨਾਨਕ ਵਿਚਰਿਆ ਸੀ
ਉਨ੍ਹਾਂ ਰਾਹਾਂ ਦੇ ਪਹਿਲੇ ਮੋੜ ਤੇ ਹੀ
ਮੈਂ ਖਲੋਤਾ ਹਾਂ
ਕੋਈ ਮਹਿਰਮ ਨਹੀਂ ਜੋ ਇਸ ਸਫ਼ਰ ਵਿੱਚ ਸਾਥ ਦੇਵੇ
ਤੇ 'ਕੱਲਾ ਤੁਰਨ ਦੀ ਆਦਤ ਨਹੀਂ ਮੇਰੀ।

(ਸੜਕ ਦੇ ਸਫ਼ੇ ਉੱਤੇ 'ਚੋਂ)

## ਏਕੰਕਾਰ

**-ਪ੍ਰੀਤਮ ਸਿੰਘ 'ਸਫ਼ੀਰ'**

ਦੂਰ ਰਹਿ ਗਈਆਂ
ਤਾਰਿਆਂ ਦੀਆਂ ਵਹੀਰਾਂ,
ਉੱਡਦਾ ਜਾਂ ਹੁਣ ਐਸੇ ਮੰਡਲ
ਨਾ ਜਿੱਥੇ ਕੋਈ ਰੋਣੇ ਹਾਸੇ
ਨਾ ਕੋਈ ਤਕਦੀਰਾਂ।
ਜਿਸਮ ਨਾ ਤੱਤ ਨਾ ਕੋਈ ਤਮਾਸ਼ੇ
ਰੂਪ ਰੰਗ ਨਾ ਕਾਈ
ਇਸ ਮੰਜ਼ਿਲ ਨਾ ਗਰਮੀਆਂ ਸਰਦੀਆਂ
ਨਾ ਸਾਗਰ ਨਾ ਪਰਬਤ ਪੰਛੀ
ਨਾ ਬੋਲੀ ਨਾ ਭਿੰਨਤਾ ਕੋਈ
ਨਾ ਕੋਈ ਪੁੰਨ ਦਾਨ ਨਾ ਮੁਕਤੀ
ਨਾ ਕੋਈ ਤਕਸੀਰਾਂ।
ਉਹ ਜੋ ਸੀਮਾ ਰੌਸ਼ਨੀਆਂ ਦੀ
ਰਹਿ ਗਈ ਬਹੁਤ ਪਿਛੇਰੇ

ਨਾ ਕੋਈ ਹੁਸਨ ਨਾ ਇਸ਼ਕ ਰੁਸੇਵੇਂ
ਏਸ ਅਨਾਦੀ ਸਿਮਰਨ ਅੰਦਰ
ਨਾਮ, ਸ਼ਬਦ ਨਾ ਚਲਣ,
ਨਾ ਕੋਈ ਜੋਗ ਜੁਗਤ ਨਾ ਸੰਜਮ
ਨਾ ਕੋਈ ਹੱਠ ਨਾ ਕਰਮ ਧਰਮ ਕੋਈ
ਪੈਗੰਬਰਾਂ ਨੂੰ ਕੋਈ ਨਾ ਜਾਣੇ
ਇਹ ਇਕੱਲ ਇਕਾਂਤ ਅਗੰਮੀ
ਮੋਹ ਮਾਇਆ ਦੀਆਂ ਏਥੇ ਕੋਈ
ਉਲਝਣ ਨਾ ਜ਼ੰਜੀਰਾਂ।
ਕਿਹੜੀ ਥਾਂ ਥਾਂ
ਕਿੱਥੇ ਹਾਂ ਮੈਂ?
ਏਥੇ ਹੋਸ ਨਾ ਹਸਤੀ ਕੋਈ
ਨਾ ਕੋਈ ਜਿੱਤ ਹਾਰ ਨਾ ਸ਼ਕਤੀ
ਨਾ ਕੋਈ ਭੁੱਖ, ਰੱਜ ਨਾ ਰਹਿਮਤ
ਨਾ ਕੋਈ ਤ੍ਰਿਸ਼ਨਾ ਨਾ ਕੋਈ ਮਸਤੀ
ਇਸ ਵਿਸਮਾਦ ਉਡਾਰੀ ਅੰਦਰ
ਮਹਿਕਣ ਸਹਿਜ ਸਮੀਰਾਂ।
ਬ੍ਰਹਿਮੰਡਾਂ ਦਾ ਮਾਲਕ ਕਿਸ ਨੂੰ
ਜਾਣਾ ਮੰਨਾਂ ਪੂਜਾਂ?
ਏਕੰਕਾਰ ਇਕਾਗਰ ਹੋ ਕੇ
ਕਿਉਂ ਸੋਚਾਂ ਤਦਵੀਰਾਂ?

(ਸਰਬੋਤਮ ਪੰਜਾਬੀ -
ਕਵਿਤਾ 1986 ਭਾਸ਼ਾ ਵਿਭਾਗ ਪੰਜਾਬ ਪ੍ਰਕਾਸ਼ਨਾ)

## ਗੁਰੂ ਨਾਨਕ

**-ਸੁਖਬੀਰ**

ਜਿਸ ਚਿਹਰੇ 'ਤੇ ਧਰਤੀ ਦੇ ਸਨ ਨਕਸ਼ ਅਨਾਦੀ
ਤੇ ਚਾਨਣ ਦੀਆਂ ਅੱਖਾਂ
ਉਹ ਚਿਹਰਾ ਇਕ ਦਿਨ ਵੀ ਸੀ, ਤੇ ਰਾਤ ਚਾਨਣੀ ਸੁੱਤੀ।

ਚਾਰ ਚੁਫੇਰੇ
ਟੁੱਟੀਆਂ ਹੋਈਆਂ ਨਜ਼ਰਾਂ ਸਨ ਤੇ ਅੰਨ੍ਹੀਆਂ ਅੱਖਾਂ
ਨਫ਼ਰਤਾਂ ਤੇ ਮੂੰਹ ਰਿਸਦੇ ਹੋਏ
ਧਰਮ-ਕਰਮ ਸਨ ਛਪ ਖਲੋਏ, ਕੂੜ ਹੋਇਆ ਪਰਧਾਨ ਸੀ ਹਰ ਥਾਂ
ਤੇ ਇਕ ਕਾਲੀ-ਬੋਲੀ ਰਾਤ ਸੀ ਸੁੱਤੀ ਹੋਈ ਹਰ ਸ਼ੈ ਉੱਤੇ..
ਜੇ ਪੁੰਨਿਆਂ ਦਾ ਚੰਨ ਨਾ ਹੁੰਦਾ, ਤਾਂ ਕੀ ਹੁੰਦਾ?

ਹਾਲੀ ਦੇ ਨਕਸ਼ਾਂ ਵਾਲਾ ਇਕ ਚਿਹਰਾ ਜਿਸ ਉੱਤੋਂ ਦੀ
ਸਰਘੀਆਂ ਲੰਘੀਆਂ, ਸੰਝਾਂ ਲੰਘੀਆਂ
ਤੇ ਜਿਸ ਤਾਰਿਆਂ-ਜੜੀਆਂ ਰਾਤਾਂ ਵਿੱਚ ਵਿਚਰ ਕੇ
ਫਸਲਾਂ ਤੇ ਔੜਾ ਦੇ ਮੂੰਹ ਪਛਾਣੇ
ਚਿੜੀ ਚਿਹੁੰਕਦੀ ਸੁਣੀ, ਅਨੰਤ ਤਰੰਗਾਂ ਤੱਕੀਆਂ
ਤੇ ਧਰਤੀ ਨਾਲ ਹਰਖ-ਸੋਗ ਦੀਆਂ ਬਾਤਾਂ ਪਾਈਆਂ।

ਇਹ ਚਿਹਰਾ ਸੀ ਸਮੇਂ ਦਾ ਚਿਹਰਾ
ਕਵਿਤਾਵਾਂ ਨੇ ਲਿਖਿਆ ਜਿਸ ਨੂੰ
ਸਪਤਕਾਂ 'ਤੇ ਜੋ ਰੋਇਆ, ਹੱਸਿਆ
ਵੰਨ-ਸੁਵੰਨੀਆਂ ਲੈਆਂ ਵਿੱਚ ਜਿਸ ਬਿਰਹਾ ਗਾਇਆ
ਬਿਖੜੇ ਤੇ ਅਣਗਾਹੇ ਲੰਮੇ ਪੈਂਡੇ ਕੱਟੇ
ਲਫ਼ਜ ਘੜੇ, ਰੰਗਾਂ ਵਿੱਚ ਡੋਬੇ
ਤੇ ਦਿਲ ਦੀ ਭਾਹ ਦੇ ਕੇ ਤਰਾਸ਼ੇ
ਲਫ਼ਜ਼ ਜੋ ਪੱਥਰ ਸਨ, ਮੋਤੀ, ਤੇ ਟੁਣਕਵੇਂ ਸਿੱਕੇ
ਇਹ ਚਿਹਰਾ ਸੀ
ਆਮ ਚਿਹਰਿਆਂ ਵਰਗਾ
ਨਕਸ਼ਾਂ ਵਾਲਾ
ਤੇ ਬਿਨ ਨਕਸ਼ਾਂ ਵਾਲਾ ਵੀ ਸੀ
ਪਿਆਰ ਦਾ ਚਿਹਰਾ
ਮੱਧ ਕਾਲ ਦੀ ਲੱਕੜ ਭੌਂ 'ਚੋਂ
ਵਰ੍ਹਿਆਂ ਦੀਆਂ ਤ੍ਰਾਟਾਂ ਲੰਘ ਕੇ
ਫੁੱਲ ਬਣ ਖਿੜਿਆ
ਲਹੂ-ਮਿੱਟੀ ਦਾ ਸੁਪਨਾ

(ਸਰਬੋਤਮ ਪੰਜਾਬੀ ਕਵਿਤਾ
1986 ਭਾਸ਼ਾ ਵਿਭਾਗ ਪੰਜਾਬ ਪ੍ਰਕਾਸ਼ਨਾ 'ਚੋਂ)

## ਇਕ ਫ਼ਕੀਰ ਵੱਡਾ ਮਸਤਾਨਾ

**-ਸੁਰਜੀਤ ਰਾਮਪੁਰੀ**

ਇਕ ਫ਼ਕੀਰ ਵੱਡਾ ਮਸਤਾਨਾ।
ਅੰਬਰ ਦਾ ਉਸ ਚੋਲਾ ਪਾਇਆ।
ਚੰਨ-ਤਾਰੇ-ਜੜਿਆ ਹੈ ਬਾਣਾ।
ਮਸਤਕ ਉਸਦਾ ਚੜ੍ਹਦਾ ਸੂਰਜ,

ਨੈਣ ਉਹਦੇ ਮਿਹਰਾਂ ਦਾ ਖਜ਼ਾਨਾ।
ਇਕ ਫ਼ਕੀਰ............

ਬਸਤੀ, ਬਸਤੀ, ਸਹਿਰਾ ਸਹਿਰਾ
ਜੰਗਲ ਜੰਗਲ ਟੁਰਦੇ ਜਾਣਾ।
ਉਂਗੀਲੀ ਫੜ ਕੇ ਟੁਰਦੀ ਮੰਜ਼ਿਲ
'ਜਲਥਲ ਮਹੀਅਲ' ਕੌਣ ਨਿਕਾਣਾ।
ਇਕ ਫ਼ਕੀਰ............

ਗਾਵੇ ਤਾਂ ਕੁਲ ਆਲਮ ਝੂਮੇ
ਝੂਮ ਉਠਣ ਬਾਲਾ ਮਰਦਾਨਾ।
ਹੱਥ ਉਸ ਦੇ ਬਖਸ਼ਿਸ਼ ਤੇ ਰਹਿਮਤ,
ਬਿੰਨ-ਮੰਗਿਆ ਦੇਂਦਾ ਨਜ਼ਰਾਨਾ।
ਇਕ ਫ਼ਕੀਰ............

'ਗਿਰਹੀ ਮਾਹਿ ਉਦਾਸੀ' ਹੋ ਕੇ
ਜੀਵਨ ਦਾ ਦੱਸਦਾ ਉਹ ਨਿਸ਼ਾਨਾ,
ਆਤਮ 'ਚੋਂ ਪਰਮਾਤਮ ਢੂੰਡੋ
ਕਣ ਕਣ ਵੱਸਦਾ ਹੈ ਭਗਵਾਨਾ
ਇਕ ਫ਼ਕੀਰ............

ਕਾਲ ਉਦੇ ਪੈਰਾਂ ਨੂੰ ਚੁੰਮੇ
ਜ਼ਿੰਦਗੀ ਦਾ ਆਸ਼ਿਕ ਦੀਵਾਨਾ
ਭੈ ਵਿੱਚ ਰਹਿ ਨਿਰਭਉ ਹੋ ਜਾਓ
ਸੱਚ, ਸੁੱਚ, ਸੰਜਮ, ਨਿਰਵਾਣਾ।
ਇਕ ਫ਼ਕੀਰ............

ਕੋਈ ਕਹੇ ਸ਼ਾਇਰ ਪੈਗੰਬਰ
ਕੋਈ ਕਹੇ ਨਾਨਕ ਬਉਰਾਨਾ।
ਇਕ ਫ਼ਕੀਰ............

(ਮੈਂ ਸਿਰਫ਼ ਆਵਾਜ਼ ਹਾਂ 'ਚੋਂ)

## ਹਉਂ ਢਾਡੀ ਬੇਕਾਰ

**-ਡਾ. ਕੇਸਰ ਸਿੰਘ ਕੇਸਰ**

-ਕਵੀ ਨਾਨਕ ਦੇ ਨਾਂ !

ਹੇ ਗੁਰੂ ਨਾਨਕ, ਤੂੰ ਸੂਰਜ ਹੈ ਕਿਸੇ ਪਰਭਾਤ ਦਾ।
ਮੈਂ ਤਾਂ ਇਕ ਟੋਟਾ ਹਾਂ ਕਾਲੀ, ਮੱਸਿਆ ਦੀ ਰਾਤ ਦਾ।
ਤੇਰੇ ਚਾਨਣ ਵਿੱਚ ਮੇਰਾ ਆਪਾ ਵੀ ਛਿਣ-ਭਰ
ਲਿਸ਼ਕਿਆ ਹੈ:
ਨ੍ਹੇਰ ਨਜ਼ਰੀਂ ਪਿਆ ਹੈ, ਮੈਨੂੰ ਮੇਰੀ ਔਕਾਤ ਦਾ।

ਯਾਰ ਕਹਿੰਦੇ ਨੇ ਕਿ ਮੈਂ ਵੀਹਵੀਂ ਸਦੀ ਦਾ ਸ਼ਾਇਰ ਹਾਂ।
ਆਪਣੇ ਲੋਕਾਂ ਦੀ ਖਾਤਰ, ਪਰ, ਬੇਗਾਨਾ, ਗੈਰ ਹਾਂ।
ਜਿਹੜਾ ਆਪਾ ਮੈਂ ਗਿਣਾਉਂਦਾ ਹਾਂ ਉਹ ਮੇਰਾ ਨਹੀਂ ਹੈ:
ਬੋਲ ਉੱਚੇ ਬੋਲਦਾ ਹਾਂ, ਅੰਦਰੋਂ ਪਰ ਕਾਇਰ ਹਾਂ।
ਪ੍ਰੇਮ ਖੇਲਨ ਦਾ ਤਾਂ ਮੈਨੂੰ ਵੀ ਬਥੇਰਾ ਵੱਲ ਹੈ
ਸਿਰ ਤਲੀ 'ਤੇ ਰੱਖਣਾ, ਪਰ ਓਪਰੀ ਜਿਹੀ ਗੱਲ ਹੈ
ਸੁਣਿਆ ਹੈ ਤੇਰੇ ਵਾਸਤੇ ਸ਼ਾਇਰੀ ਵੀ ਕੋਈ ਕੰਮ ਸੀ।
ਅੱਜ ਕੱਲ੍ਹ ਤਾਂ ਆਖਦੇ ਨੇ ਖਬਤ ਹੈ, ਇਹ ਝੱਲ ਹੈ।
ਭਾਈ ਲਾਲੋ ਅੱਜ ਤੀਕਰ ਖਾਕ ਨਿਸ ਦਿਨ ਛਾਣਦੇ ਨੇ
ਮੋਤੀਆਂ ਦੇ ਮਹਿਲ ਬੈਠੇ ਮਲਕ ਮੌਜਾਂ ਮਾਣਦੇ ਨੇ
ਲਹੂ ਦਾ ਤੇ ਦੁੱਧ ਦਾ ਪਰ ਰੰਗ ਇਕੋ ਜਾਪਦਾ ਹੈ
ਨਜ਼ਰ ਮੇਰੀ ਦੀ ਖ਼ਰਾਬੀ ਲੋਕ ਸਾਰੇ ਜਾਣਦੇ ਨੇ।

ਜ਼ਿੰਦਗੀ ਦੇ ਪਾਣੀਆਂ ਨੂੰ ਬੰਨ੍ਹ ਬੈਠੇ ਕੰਧਾਰੀ।
ਰੋੜ੍ਹਦੇ ਪੱਥਰ ਜੇ ਕੋਈ ਤਿੱਪ ਇਕ ਮੰਗੇ ਉਧਾਰੀ।
ਪਿਆਸਿਆਂ ਮਰਦਾਨਿਆਂ ਲਈ ਕਿਵੇਂ ਮੈਂ ਪੰਜਾਬ
ਜਗਾਵਾਂ?
ਕਿਥੇ ਜੀਵਨ ਦੀ ਲੜਾਈ, ਕਿਥੇ ਸ਼ਾਇਰੀ ਦੀ
ਬਿਮਾਰੀ।
ਕਵਿਤਾ ਨੂੰ ਆਪਣੇ ਜਿਸਮਤ ਅੰਦਰ ਰੋਗ ਵਾਂਗੂੰ
ਪਾਲਿਆ ਹੈ।
ਨਿੱਤ ਦਿਲ ਵਿੱਚ ਇੱਕ ਦੀਵਾ ਤੇਲ ਤੋਂ ਬਿਨ
ਬਾਲਿਆ ਹੈ।
ਜਿਹਦੇ 'ਚੋਂ ਚਾਨਣ ਦੀ ਥਾਵੇਂ ਇੱਕ ਧੂੰਆਂ ਉਠਦਾ ਹੈ
ਓਸ ਧੂੰਏਂ ਦੀ ਬੇਹੋਸ਼ੀ ਵਿੱਚ ਜੀਵਨ ਗਾਲਿਆ ਹੈ।

ਮੈਂ ਮੁਕੱਦਮ, ਕੁੱਤਿਆਂ ਵਰਗਾ ਮੇਰਾ ਕਿਰਦਾਰ ਹੈ।
ਰੋਟੀ ਦੇ ਟੁਕੜੇ ਬੋਚ ਕੇ ਖਾਣਾ ਰੁਜ਼ਗਾਰ ਹੈ।

ਤੇਰੇ ਵਾਂਗੂੰ ਆਪਣੀ ਸ਼ਾਇਰੀ 'ਤੇ ਮੈਨੂੰ ਮਾਣ ਨਹੀਂ
'ਹਉਂ ਢਾਡੀ ਬੇਕਾਰ ਹਾਂ, ਕਵਿਤਾ ਮੇਰੀ ਬੇਕਾਰ ਹੈ।
(ਸੂਰਜ ਦਾ ਕਤਲ 'ਚੋਂ)

## ਗੁਰੂ ਨਾਨਕ

**-ਸਰਦਾਰ ਅੰਜੁਮ**

ਲੈ ਕੇ ਦਰਦ ਪਰਾਇਆ ਜਿਸ ਨੇ, ਆਪਣਾ ਦਰਦ
ਭੁਲਾਇਆ।
ਉਸਦੇ ਘਰ ਖੁਸ਼ੀਆਂ ਨੇ ਆ ਕੇ ਆਪਣਾ ਸੀਸ
ਨਿਵਾਇਆ।

ਸ਼ਮ੍ਹਾ ਬਣਕੇ, ਤਾਰੀਕੀ ਨੂੰ, ਜਿਸ ਨੇ ਪਿਆਰ
ਸਿਖਾਇਆ।
ਉਸਦੇ ਅੱਗੇ ਨਫ਼ਰਤ ਭਰਿਆ ਹਰ ਨ੍ਹੇਰਾ ਸ਼ਰਮਾਇਆ।

ਕਿਹੜਾ ਨੂਰ ਸੀ ਜਿਸ ਦੇ ਛਿੱਟੇ ਤੂੰ ਨੈਣਾਂ ਤੇ ਮਾਰੇ,
ਹਿੰਦੂ ਮੁਸਲਿਮ ਦੇ ਵਿੱਚ ਤੈਨੂੰ ਫ਼ਰਕ ਨਜ਼ਰ ਨ
ਆਇਆ।

ਪੱਥਰ ਨੂੰ ਜਿਸ ਲਾ ਕੇ ਪੰਜਾ ਕੁੱਲ, ਤਬਾਹੀ ਰੋਕੀ,
ਉਸ ਦੇ ਬੰਦੇ ਦਾ ਦਿਲ ਯਾਰੋ ਜ਼ੁਲਮ ਤੋਂ ਬਾਜ਼ ਨ
ਆਇਆ।

ਮਾਨਵ ਹਿਤ ਦਾ ਸਪਨ ਸੁਨਹਿਰਾ ਟੁੱਟੇ ਨਾ ਅਧਵਾਟੇ,
ਸ਼ੇਸ਼ ਨਾਗ ਨੇ, ਇਹੋ ਸੋਚਕੇ, ਕੀਤੀ ਸਿਰ ਤੇ
ਛਾਇਆ।

ਭਾਗੋ ਜਹੇ ਧਨਾਡਾਂ ਦੇ ਪਕਵਾਨ ਤੇ, ਤੂੰ ਠੁਕਰਾਏ,
ਖ਼ੂਨ ਪਸੀਨੇ ਦੀ ਰੋਟੀ ਦਾ ਜਗ ਤੇ ਮਾਣ ਵਧਾਇਆ।

ਪ੍ਰੀਤ ਪੁਜਾਰਣ ਤੇਰੀ ਬਾਣੀ, ਇਸ਼ਕ ਦਾ ਸੈਂ ਤੂੰ ਹਾਣੀ,
ਪਤਾ ਨਹੀਂ ਮਜ਼੍ਹੱਬਾਂ ਦੇ ਚੱਕਰ, ਵਿਚ ਕਿਸ ਤੈਨੂੰ
ਪਾਇਆ।

ਵੰਡ ਕੇ ਖਾਓ, ਪ੍ਰੀਤ ਹੰਢਾਓ, ਦਿਲ ਲੈ ਕੇ ਦਿਲ ਮੋੜੋ,
ਕਿਉਂ ਇਹ ਸਬਕ ਮੁਹੱਬਤ ਵਾਲਾ ਸਾਡੀ ਸਮਝ ਨਾ
ਆਇਆ।

ਧੁੱਪ ਕਰੇ ਸਮਾਗਮ ਉਸਦੇ, ਉਸਦਾ ਜੀ ਪਰਚਾਓ,
ਨਫ਼ਰਤ ਦੇ ਸੂਰਜ ਦੇ ਕਰਦੇ ਆਪਣੀ ਪ੍ਰੀਤ ਦਾ
ਸਾਇਆ।

ਲੱਖਾਂ ਕਰੋ ਸਮਾਗਮ ਉਸਦੇ, ਉਸਦਾ ਜੀ ਪਰਚਾਓ,
ਦਿਲ ਵਿੱਚ ਤੁਹਾਡੇ ਵੇਖਕੇ ਨਫ਼ਰਤ ਕੰਬਦੀ ਉਸਦੀ
ਕਾਇਆ।

ਅੱਜ ਤੇਰੀ ਥਾਂ ਰੂਹ 'ਅੰਜੁਮ' ਦੀ ਮੁੜ ਮੁੜ ਤੈਨੂੰ
ਆਖੇ,
ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦੁ ਨਾ
ਆਇਆ।
(ਖੁੱਲ੍ਹੀਆ ਪਲਕਾਂ 'ਚੋਂ)

## ਵਣਜਾਰੇ ਦੀ ਪੈੜ ਸਰਾਪੀ

**-ਸ਼ਿਵ ਕੁਮਾਰ ਬਟਾਲਵੀ**

ਇੱਕ ਦੇ ਸਿਰ ਦਾ ਸਾਈਂ ਚੱਲਿਆ
ਇਕ ਦੀ ਅੱਖ ਦਾ ਨੂਰ,
ਇਕ ਦੇ ਦੁੱਧ ਵਿੱਚ ਬਿਰਹਾ ਰੋਵੇ
ਇੱਕ ਦੀ ਮਾਂਗ ਸੰਧੂਰ।
ਇੱਕ ਲਈ ਸੁੰਗੜੇ ਮਹਿਲ ਮਨਾਰੇ
ਇੱਕ ਦੇ ਚਾਅ ਕੁਆਰੇ,
ਇੱਕ ਲਈ ਹੋ ਗਏ ਗਗਨ ਦੁਰੇਡੇ
ਇੱਕ ਲਈ ਡੁੱਬ ਗਏ ਤਾਰੇ,
ਦੋਹਾਂ ਦੀ ਅੱਜ ਗੋਦ ਸਰਾਪੀ
ਦੋਵੇਂ ਹੀ ਮਜਬੂਰ।
ਪੁੱਤਰਾਂ ਬਾਝੋਂ ਕਮਲੀਆਂ ਮਾਵਾਂ
ਪੁੱਤਰਾਂ ਬਾਝੋਂ ਛਾਂਵਾਂ,
ਕੰਤਾਂ ਬਾਝੋਂ ਸੇਜਾਂ ਸੁੰਞੀਆਂ,
ਪੈੜਾਂ ਬਾਝੋਂ ਰਾਵ੍ਹਾਂ

ਵਣਜਾਰੇ ਦੀ ਪੈੜ ਸਰਾਪੀ
ਰਵ੍ਹੇ ਘਰ ਤੋਂ ਦੂਰ।
ਇੱਕ ਦੇ ਸਿਰੇ ਦਾ ਸਾਈਂ ਚੱਲਿਆ
ਇੱਕ ਦੀ ਅੱਖ ਦਾ ਨੂਰ।

(ਚੁੱਪ ਦੀ ਆਵਾਜ਼ 'ਚੋਂ)

## ਸੱਚਾ ਵਣਜਾਰਾ

**-ਸ਼ਿਵ ਕੁਮਾਰ ਬਟਾਲਵੀ**

ਜਦੋਂ ਸੱਚ ਵਿਹਾਜ ਵਣਜਾਰਾ
ਖ਼ਾਲੀ ਹੱਥ ਘਰੇ ਨੂੰ ਆਇਆ
ਉਹਨੂੰ ਬਾਬਲ ਤਾਂ ਦੇਂਦਾਂ ਈ ਝਿੜਕਾਂ
ਕਿੱਥੇ ਪੈਸਾ ਤਾਂ ਰੋਹੜ ਗਵਾਇਆ
ਕੀ ਉਹਨੂੰ ਲੁੱਟਿਆ ਕਾਲੇ ਚੋਰਾਂ
ਜਾਂ ਕੋਈ ਠੱਗ ਬਨਾਰਸੀ ਧਾਇਆ

ਹੱਸਣ ਬੈਠ ਤ੍ਰਿੰਜਣੀ ਤੰਦਾਂ
ਗੱਲਾਂ ਕਰੇ ਬੋਹੜਾਂ ਦਾ ਸਾਇਆ
ਮੰਦਾ ਬੋਲੇ ਕਰਾੜ ਬੈਠਾ ਹੱਟੀਂ
ਹੱਸੇ ਖੂਹਾਂ 'ਤੇ ਡੋਲ ਜ਼ੰਗਿਆਇਆ

ਉਹਨੂੰ ਅੰਬੜੀ ਤਾਂ ਦੇਂਦੀ ਆ ਮੱਤਾਂ
ਨਾਲੇ ਘੁੱਟ ਕਲੇਜੜੇ ਲਾਇਆ
ਕਹਿੰਦੀ ਪੁੱਤ ਨਾ ਆਂਵਦੇ ਈਂ ਹੱਥੀਂ
ਪੈਸਾ ਪੁੱਤਾਂ ਤੋਂ ਘੋਲ ਘੁਮਾਇਆ
'ਕੱਲੀ ਹੋਏ ਨਾ ਵਣਾਂ ਵਿੱਚ ਟਾਹਲੀ
'ਕੱਲਾ ਹੋਏ ਨਾ ਕਿਸੇ ਦਾ ਜਾਇਆ
ਪੁੱਤੀਂ ਗੰਢ ਪਵੇ ਸੰਸਾਰੀਂ
ਪੁੱਤਾਂ ਬਾਝੋਂ ਤਾਂ ਦੇਸ਼ ਪਰਾਇਆ।

ਖੂੰਜੀਂ ਬੈਠ ਸੁਲੱਖਣੀ ਰੋਂਦੀ
ਝੋਲੀ ਬਾਬਲ ਨੇ ਵਰ ਕਿਹਾ ਪਾਇਆ
ਜਿਦ੍ਹੀ ਰੱਬ ਸੱਚੇ ਸੰਗ ਯਾਰੀ
ਉਹਨੂੰ ਪੋਹੇ ਕੀ ਰੂਪ ਸਵਾਇਆ
ਤਦ ਬੇਬੇ ਨਾਨਕੀ ਬੋਲੀ
ਕਾਹਨੂੰ ਫਿਰੇ ਜੀ ਬਾਬਲ ਘਬਰਾਇਆ
ਕਦੇ ਰੱਬ ਵੀ ਬੈਠਦਾ ਏ ਹੱਟੀਂ
ਕਦੋਂ ਰੱਬ ਨੇ ਵਣਜ ਕਮਾਇਆ
ਹੱਟੀਂ ਬਹਿਣ ਕਰਾੜੀਆਂ ਦੇ ਜਾਏ
ਮੇਰਾ ਵੀਰ ਤਾਂ ਰੱਬ ਦਾ ਜਾਇਆ।

ਮੇਰੇ ਨਾਲ ਟੋਰੇ ਮੇਰਾ ਵੀਰਾ।
ਇੰਜ ਨਾਲ ਰਵ੍ਹਾਂ ਜਿਵੇਂ ਸਾਇਆ
ਚੱਲੇ ਨਾਲ ਸੁਲਤਾਨਪੁਰ ਲੋਧੀ
ਜਿੱਥੇ ਮੁਲਖ ਵਣਜ ਨੂੰ ਧਾਇਆ।
ਉਥੇ ਲੋਧੀ ਦੇ ਦਰਬਾਰੇ
ਸੌ ਕੰਮ ਜੇ ਰੱਬ ਨੇ ਚਾਹਿਆ।

(ਚੁੱਪ ਦੀ ਆਵਾਜ਼ 'ਚੋਂ)

## ਬਾਬਾ ਤੇ ਮਰਦਾਨਾ

**-ਸ਼ਿਵ ਕੁਮਾਰ ਬਟਾਲਵੀ**

ਬਾਬਾ ਤੇ ਮਰਦਾਨਾ
ਨਿੱਤ ਫਿਰਦੇ ਦੇਸ-ਬਦੇਸ।
ਕਦੇ ਤਾਂ ਵਿੱਚ ਬਨਾਰਸ ਕਾਸ਼ੀ
ਕਰਨ ਗੁਣੀ ਸੰਗ ਭੇਟ।
ਕੱਛ ਮੁਸੱਲਾ ਹੱਥ ਵਿੱਚ ਗੀਤਾ।
ਅਜਬ ਫ਼ਕੀਰੀ ਵੇਸ।
ਆ ਆ ਬੈਠਣ ਗੋਸ਼ਟ ਕਰਦੇ
ਪੀਰ, ਬ੍ਰਾਹਮਣ, ਸ਼ੇਖ।
ਨਾ ਕੋਈ ਹਿੰਦੂ ਨਾ ਕੋਈ ਮੁਸਲਿਮ
ਕਰਦਾ ਅਜਬ ਆਦੇਸ਼।
ਗੰਗਾ ਉਲਟਾ ਅਰਘ ਚੜ੍ਹਾਵੇ
ਸਿੰਜੇ ਆਪਣੇ ਖੇਤ।
ਹਉਂ ਵਿੱਚ ਆਏ ਹਉਂ ਵਿੱਚ ਮੋਏ
ਡਰਦੇ ਉਸ ਨੂੰ ਵੇਖ।
ਰੱਬ ਨੂੰ ਨਾ ਉਹ ਅੱਲਾਹ ਆਖੇ
ਤੇ ਨਾ ਰਾਮ ਮਹੇਸ਼।
ਕਵ੍ਹੇ ਅਜੂਨੀ ਕਵ੍ਹੇ ਅਮੂਰਤ
ਨਿਰਭਾਉ, ਆਭੇਖ।

ਜੰਗਲ ਨਦੀਆਂ ਚੀਰ ਕੇ ਬੇਲੇ
ਗਾਂਹਦੇ ਥਲ ਦੀ ਰੇਤ।
ਇਕ ਦਿਨ ਦੋਵੇਂ ਤੁਰਦੇ ਤੁਰਦੇ
ਆ ਪਹੁੰਚੇ ਉਸ ਦੇਸ।
ਕਾਮ-ਰੂਪ ਦਾ ਦੇਸ ਸੁਹਾਵਾ।
ਬਾਗ਼ੀਂ ਬੈਠਾ ਚੇਤ।
ਵਣ-ਤ੍ਰਿਣ ਸਾਰਾ ਮਹਿੰਕੀ ਭਰਿਆ
ਲੈਹ ਲੈਹ ਕਰਦੇ ਖੇਤ।
ਰਾਜ ਤ੍ਰੀਆ ਇਸ ਨਗਰੀ ਵਿੱਚ
ਅਰਧ ਨਗਨ ਜਿਹੇ ਵੇਸ।
ਨੂਰ ਸ਼ਾਹ ਰਾਣੀ ਦਾ ਨਾਉਂ
ਜਿਸ ਦੀ ਅਗਨ-ਵਰੇਸ।
ਮਰਦਾਨੇ ਨੂੰ ਭੁੱਖ ਆ ਲੱਗੀ
ਵੱਲ ਮਹਲਾਂ ਵੇਖ।
ਝੱਟ ਬਾਬੇ ਨੇ ਮਰਦਾਨੇ ਨੂੰ
ਕੀਤਾ ਇਹ ਆਦੇਸ਼।
ਜਾ ਮਰਦਾਨਿਆਂ ਭਿਖਿਆ ਲੈ ਆ
ਭੁੱਖ ਜੇ ਤੇਰੇ ਪੇਟ।

(ਚੁੱਪ ਦੀ ਆਵਾਜ਼ 'ਚੋਂ)

## ਕਰਤਾਰਪੁਰ ਵਿਚ

**-ਸ਼ਿਵ ਕੁਮਾਰ ਬਟਾਲਵੀ**

ਘੁੰਮ ਚਾਰੇ ਚੱਕ ਜਹਾਨ ਦੇ
ਜਦ ਘਰ ਆਇਆ ਕਰਤਾਰ
ਕਰਤਾਰਪੁਰੇ ਦੀ ਨਗਰੀ
ਜਿਦ੍ਹੇ ਗਲ ਰਾਵੀ ਦਾ ਹਾਰ
ਜਿਦ੍ਹੇ ਝਮ ਝਮ ਪਾਣੀ ਲਿਸ਼ਕਦੇ
ਜਿਦ੍ਹੀ ਚਾਂਦੀ-ਵੰਨੀ ਧਾਰ
ਲਾਹ ਬਾਣਾ ਜੋਗ ਫ਼ਕੀਰ ਦਾ
ਮੁੜ ਮੱਲਿਆ ਆ ਸੰਸਾਰ
ਕਦੇ ਮੰਜੀ ਬਹਿ ਅਵਤਾਰੀਆ
ਕਰੇ ਦਸ ਨਹੁੰਆਂ ਦੀ ਕਾਰ
ਉਹਦੀ ਜੀਭ ਜਪੁਜੀ ਬੈਠਿਆ
ਤੇ ਅੱਖੀਂ ਨਾਮ-ਖੁਮਾਰ
ਸੁਣ ਸੋਹਬਾ ਰੱਬ ਦੇ ਜੀਵ ਦੀ
ਆ ਜੁੜਿਆ ਕੁੱਲ ਸੰਸਾਰ
ਤਦ ਕੁੱਲ ਜੱਗ ਚਾਨਣ ਹੋ ਗਿਆ
ਤੇ ਮਿੱਟੇ ਕੂੜ ਅੰਧਿਆਰ
ਚੌਂਹ ਕੂੰਟੀਂ ਸ਼ਬਦ ਇਹ ਗੂੰਜਿਆ
ਉਹ ਰੱਬ ਹੈ ਇਕ-ਓਂਕਾਰ

(ਚੁੱਪ ਦੀ ਆਵਾਜ਼ 'ਚੋਂ)

## ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ

**-ਲਾਲ ਚੰਦ ਯਮਲਾ ਜੱਟ**

ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ
ਨੀਝਾਂ ਲਾ ਲਾ ਵੇਂਹਦੀ ਦੁਨੀਆਂ ਸਾਰੀ ਏ

ਭੁਲ ਭੁਲੇਖੇ ਮੁੜਕੇ ਫੇਰਾ ਪਾ ਜਾਵੀਂ
ਚਾਰੇ ਕੁੰਟ ਹਨੇਰਾ ਜੋਤ ਜਗਾ ਜਾਵੀਂ
ਬਾਣੀ ਦੇ ਥਾਂ ਫੈਸ਼ਨ ਚੜ੍ਹੀ ਖੁਮਾਰੀ ਏ
ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ।

ਕੌਡੇ ਨਾਲੋਂ ਵਧ ਕੇ ਹੁਣ ਵੀ ਰਾਖਸ਼ ਨੇ
ਕੂੜ ਕਮਾਂਦੇ ਫਿਰਦੇ ਝੂਠੇ ਆਸ਼ਕ ਨੇ
ਛੱਡ ਜਾਣਾ ਨਿਹੁੰ ਲਾ ਕੇ ਕੀ ਦਿਲਦਾਰੀ ਏ?
ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ।

ਤੇਰੀ ਲੇਖੇ ਬੰਦੇ ਆਦਮ ਖਾਣੇ ਨੇ
ਸੱਜਣ ਨਾਲੋਂ ਵਧ ਕੇ ਠੱਗ ਸਿਆਣੇ ਨੇ
ਸਧਨੇ ਦੇ ਹੱਥ ਮੁੜਕੇ ਫੜੀ ਕਟਾਰੀ ਏ
ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ।

ਭਾਗੋ ਵਰਗਿਆਂ ਲੋਕਾਂ ਲੁੱਟ ਮਚਾਈ ਏ।
ਹੱਕ ਬਿਗਾਨਾ ਖਾਣਾ ਕੀ ਵਡਿਆਈ ਏ
ਅੱਜ ਉਹ ਮੌਜ ਉਡਾਵੇ ਜੋ ਹੰਕਾਰੀ ਏ
ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ।

ਤੂੰ ਦੁਖੀਆਂ ਦੀ ਖੇਤੀ ਹੱਲ ਚਲਾਂਦਾ ਸੈਂ

ਦਸਾਂ ਨਵ੍ਹਾਂ ਦੀ ਕਿਰਤ ਕਮਾਈ ਖਾਂਦਾ ਸੈਂ
ਤਾਹੀਉਂ ਤੇਰੀ ਸ਼ੋਭਾ ਹਰ ਥਾਂ ਭਾਰੀ ਏ
ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ।

'ਜੱਟ' ਦੀ ਤਾਰ ਦੀਵਾਨੀ ਪਈ ਕੁਰਲਾਂਦੀ ਏ
ਆ ਦੁਨੀਆਂ ਦੇ ਵਾਲੀ ਤਰਲੇ ਪਾਂਦੀ ਏ
ਵਿੱਚ ਵਿਛੋੜੇ ਤੇਰੇ ਇਕ ਦੁਖਿਆਰੀ ਏ
ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ।

ਸਤਿਗੁਰ ਨਾਨਕ ਤੇਰੀ ਲੀਲਾ ਨਿਆਰੀ ਏ।
ਨੀਝਾਂ ਲਾ ਲਾ ਵੇਂਹਦੀ ਦੁਨੀਆਂ ਸਾਰੀ ਏ।

## ਗੁਰੂ ਨਾਨਕ ਸਾਂਝੇ ਕੁਲ ਦੇ ਐ

**-ਬਾਬੂ ਰਜਬ ਅਲੀ**

ਘਰ ਖੱਤਰੀ ਦੇ ਜਨਮ ਜਹਾਨਾਂ, ਦੂਜਾ ਬਾਲਾ ਜਾਟ ਦੀਵਾਨਾ,
ਤੀਜਾ ਮੀਰ ਰਲਿਆ ਮਰਦਾਨਾ, ਕੱਠੇ ਬਹਿਕੇ ਸਾਜ਼ ਵਜਾਉਂਦੇ ਸੀ।
ਰੱਬ ਨਾਂ ਦੇ ਸੋਹਲੇ ਗਾਉਂਦੇ ਸੀ।
ਦੇਵੇ ਛੂਤ ਢੁੱਕਣ ਨਾ ਨੇੜੇ, ਵੜੇ ਭੂੱਤ-ਭਰਮ ਨਾ ਵੇਹੜੇ,
ਬਹਿ ਕੇ ਤਿੱਕੜੀ ਰਾਗ ਨੂੰ ਛੇੜੇ, ਪਰ ਨਗਮੇਂ ਜਿਉਂ ਬੁਲਬੁਲ ਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਗੁਰੂ ਹਰਿ ਦਾ ਦੁਆਰਾ ਮੱਲਿਆ, ਦੀਵਾ ਅੰਦਰ ਨਾਮ ਦਾ ਜਲਿਆ,
ਪਿਤਾ ਕਾਲੂ ਵਣਜ ਨੂੰ ਘੱਲਿਆ, ਸੱਚੇ ਕਰਕੇ ਸੇ ਸੌਂਦੇ ਜੀ।
ਨਾਲ ਮੁਸ਼ਕਲ ਮਿਲਦੇ ਅਹੁੱਦੇ ਜੀ।
ਤੋਲੇ ਤੱਕੜੀ ਤੇ ਪਕੜ ਪੰਸੇਰਾ, ਸ਼ਾਵਾ ਧਨ ਤਿਆਗੀ ਸ਼ੇਰਾ,
ਕਹੀ ਜਾਂਦੇ 'ਤੇਰਾ ਤੇਰਾ', ਬਸ ਦਾਣੇ ਸਾਰੇ ਭੁੱਲਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਗਏ ਪਰਬਤ 'ਤੇ ਇਕ ਵਾਰੀ, ਉੱਥੇ ਝਗੜਿਆ 'ਪੀਰ ਕੰਧਾਰੀ',
ਉਹਨੇ ਡੇਗ 'ਤੀ ਪਹਾੜੀ ਭਾਰੀ, ਫੜ ਗੁਰੂ ਨਾਨਕ ਦੇ ਉੱਤੇ ਜੀ।
ਤਿੰਨੇ ਰਹਿ ਜਾਵਣਗੇ ਸੁੱਤੇ ਜੀ।
ਸ਼ਾਇਰ ਕਰੇ ਨਾ ਵਡਿਆਈ ਫੋਕੀ, ਇੱਕ ਹੱਥ 'ਤੇ ਪਹਾੜੀ ਰੋਕੀ,
ਪੰਜਾ ਸਾਹਿਬ ਕਹਿਣ ਕੁਲ ਲੋਕੀਂ, ਸਿੱਖ ਯਾਦ ਰੱਖਣ ਨਹੀਂ ਭੁੱਲਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

ਕਰੇ ਤੀਰਥ ਦੂਰ ਵਲੈਤਾਂ, ਆਦਿ ਰਚਿਆ ਗਰੰਥ ਹਕੈਤਾਂ,
ਉੱਤੇ ਲਿਖੀਆਂ ਕੁਰਾਨੀਂ ਐਤਾਂ, ਗਲ ਭਗਮੇਂ ਚੋਲੇ ਸੱਚ ਗਏ ਜੀ।
ਨਾਲੇ ਕਰਨ ਮੱਕੇ ਦਾ ਹੱਜ ਗਏ ਜੀ।
ਗੁਰੂ ਨਾਨਕ ਜੀ ਅਲਬੇਲੇ, ਜਿੱਥੇ ਬਹਿ ਗਏ ਲੱਗ ਗਏ ਮੇਲੇ,
ਸਿੱਖ ਬਣ ਗਏ ਕਰੋੜਾਂ ਚੇਲੇ, ਪਰਚਾਰ ਸਣੌਂਦੇ ਮੁੱਲ ਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

'ਬਾਬੂ' ਛੱਡ ਗਏ ਬਿਰਧ ਹੋ ਚੋਲੇ, ਸੱਚੇ ਸਾਹਿਬ ਨੇ ਬੁਲਾ ਲਏ ਕੋਲੇ,
ਲੋਕਾਂ ਮਗਰੋਂ ਪਰੋਲੋ ਫੋਲੋ, ਲੈ ਗਿਆ ਪਾਸ ਬੁਲਾ ਕੇ ਕਾਦਰ ਜੀ।
ਦੋਹਾਂ ਦੀਨਾਂ ਨੇ ਵੰਡ ਲਈ ਚਾਦਰ ਜੀ।
ਦੱਸੋ ਮਗਰੋਂ ਫਿਰਨ ਕੀ ਲੱਭਦੇ, ਇੱਕ ਫੂਕਣ ਤੇ ਇੱਕ ਦੱਬਦੇ,
ਨੂਰ ਰਲ ਗਿਆ ਨੂਰ ਵਿੱਚ ਰੱਬ ਦੇ, ਸਿਰ ਛਤਰ ਸ਼ਹਾਨਾਂ ਝੁੱਲਦੇ ਐ।
ਗੁਰੂ ਨਾਨਕ ਸਾਂਝੇ ਕੁੱਲ ਦੇ ਐ।

(ਸੰਖੇਪ ਰੂਪ)

9815123900

ਬਾਕੀ ਅਗਲੇ ਅੰਕ 'ਚ

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**



# ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੁਨਿਆਵੀਂ ਨਾਇਕ ਨਹੀਂ ਸਗੋਂ ਗੁਰੂ ਜੋਤਿ ਪੈਗੰਬਰ ਹਨ।

**ਜਥੇਦਾਰ ਮਹਿੰਦਰ ਸਿੰਘ ਖਹਿਰਾ** (ਇੰਗਲੈਂਡ)

ਸਤਾਰਵੀਂ ਅਠਾਰ੍ਹਵੀਂ ਸਦੀ ਦੇ ਹਿੰਦੁਸਤਾਨ ਦੇ ਸਮਰਾਟ ਬਾਦਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਜਫਰਨਾਮਾ ਪੜ੍ਹਣ ਤੋਂ ਬਾਅਦ ਸਿੱਧੇ ਅਸਿੱਧੇ ਤੌਰ 'ਤੇ ਗੁਰੂ ਗੋਬਿੰਦ ਸਿੰਘ ਦੇ ਪੈਗੰਬਰੀ ਜ਼ਲਾਲ ਤੋਂ ਭੈਭੀਤ ਹੋ ਗਿਆ ਸੀ। ਇਸ ਕਰਕੇ ਹੀ ਉਸ ਨੇ ਗੁਰੂ ਸਾਹਿਬ ਨੂੰ ਮਿਲਣ ਦੀ ਖਾਹਿਸ਼ ਪ੍ਰਗਟ ਕੀਤੀ ਸੀ ਅਤੇ ਆਪਣੇ ਅਹਿਲਕਾਰਾਂ ਨੂੰ ਫੁਰਮਾਣ ਜਾਰੀ ਕੀਤੇ ਸਨ ਕਿ ਗੁਰੂ ਗੋਬਿੰਦ ਸਿੰਘ ਨੂੰ ਸਾਡੇ ਮਿਲਣ ਆਣ ਸਮੇਂ ਕਿਤੇ ਵੀ ਰੋਕਿਆ ਨਾ ਜਾਵੇ ਸਗੋਂ ਸਰਕਾਰੀ ਖਜਾਨੇ ਵਿਚੋਂ 300 ਰੁਪਿਆ ਰੋਜ, ਰਾਹ ਖਰਚ ਦਿੱਤਾ ਜਾਵੇ। ਗੁਰੂ ਗੋਬਿੰਦ ਸਿੰਘ ਜੀ ਅਜੇ ਰਸਤੇ ਵਿੱਚ ਹੀ ਸਨ ਕਿ ਔਰੰਗਜੇਬ ਦੀ ਮੌਤ ਹੋ ਗਈ ਅਤੇ ਇਤਿਹਾਸ ਗਵਾਹ ਹੈ ਕਿ ਉਸ ਨੇ ਮਰਨ ਤੋਂ ਪਹਿਲਾਂ ਸ਼ਿਕੱਸ਼ਤਨਾਮਾ ਵੀ ਲਿਖਿਆ। ਔਰੰਗਜ਼ੇਬ ਦੀ ਮੌਤ ਤੋਂ ਬਾਅਦ ਜਦੋਂ ਉਸ ਦੇ ਪੁੱਤਰਾਂ ਵਿਚਕਾਰ ਰਾਜ ਗੱਦੀ ਲਈ ਲੜਾਈ ਸ਼ੁਰੂ ਹੋਈ ਤਾਂ ਗੁਰੂ ਸਾਹਿਬ ਨੇ ਔਰੰਗਜ਼ੇਬ ਦੇ ਵੱਡੇ ਪੁੱਤਰ ਬਹਾਦਰਸ਼ਾਹ ਦੀ ਬੇਨਤੀ ਮੰਨ ਕੇ ਉਸ ਦੀ ਮਦਦ ਕੀਤੀ ਤੇ ਉਸ ਨੂੰ ਰਾਜ ਗੱਦੀ ਤੇ ਬਹਾਲਿਆਂ ਇਹ ਵੀ ਗੁਰੂ ਗੋਬਿੰਦ ਸਿੰਘ ਦਾ ਪੈਗੰਬਰੀ ਅਮਲ ਸੀ ਕਿਉਂਕਿ ਜਿਸ ਔਰੰਗਜ਼ੇਬ ਦੇ ਪੜਦਾਦੇ ਜਹਾਂਗੀਰ ਨੇ ਗੁਰੂ ਸਾਹਿਬ ਦੇ ਪੜਦਾਦੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾਇਆ, ਅਤੇ ਜਿਸ ਔਰੰਗਜ਼ੇਬ ਨੇ ਗੁਰੂ ਸਾਹਿਬ ਦੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕਰਵਾਇਆ ਅਤੇ ਜਿਸ ਔਰੰਗਜ਼ੇਬ ਨੇ ਗੁਰੂ ਸਾਹਿਬ ਦੇ 6 ਤੋਂ 8 ਸਾਲ ਦੇ ਸਾਹਿਬਜ਼ਾਦਿਆਂ ਨੂੰ ਬਿਨਾ ਕਿਸੇ ਕਾਰਣ ਇਸ ਕਰਕੇ ਸ਼ਹੀਦ ਕਰਵਾਇਆ ਕਿ ਉਹ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਾਹਿਬਜ਼ਾਦੇ ਹਨ ਅਤੇ ਜਿਸ ਔਰੰਗਜ਼ੇਬ ਨੇ ਬੁਤ ਪੂਜ ਪਹਾੜੀਆਂ ਦੀ ਮਦਦ ਕਰਨ ਲਈ ਕੁਰਾਨ ਦੀਆਂ ਝੂਠੀਆਂ ਕਸਮਾਂ ਖਾ ਕੇ ਅਨੰਦਪੁਰ ਦਾ ਕਿਲਾ ਖਾਲੀ ਕਰਵਾਇਆ, ਕਸਮਾਂ ਤੋੜ ਕੇ ਦਸ ਲੱਖ ਫੌਜ ਦੀ ਮਦਦ ਨਾਲ ਚਮਕੌਰ ਦੀ ਗੜ੍ਹੀ ਵਿਚੋਂ ਗੁਰੂ ਸਾਹਿਬ ਨੂੰ ਜੀਊਂਦਾ ਗ੍ਰਿਫਤਾਰ ਕਰਨ ਦੀ ਕੋਸ਼ਿਸ਼ ਕੀਤੀ ਸੀ।

ਜੇਕਰ ਗੁਰੂ ਗੋਬਿੰਦ ਸਿੰਘ ਜੀ ਪੈਗੰਬਰ ਨਾ ਹੁੰਦੇ ਤਾਂ ਉਹ ਔਰੰਗਜ਼ੇਬ ਦੇ ਪੁੱਤਰਾਂ ਦੀ ਆਪਸੀ ਲੜਾਈ ਦਾ ਫਾਇਦਾ ਉਠਾ ਕੇ ਆਪਣੇ ਪੜਦਾਦੇ, ਆਪਣੇ ਪਿਤਾ ਗੁਰੂ ਤੇਗ ਬਹਾਦਰ ਤੇ ਆਪਣੇ ਮਾਸੂਮ ਸਾਹਿਬਜ਼ਾਦਿਆਂ ਦਾ ਬਦਲਾ ਲੈ ਲੈਂਦੇ, ਗੁਰੂ ਜੀ ਪੈਗੰਬਰ ਹੋਣ ਕਰਕੇ ਉਨ੍ਹਾਂ ਨੇ ਐਸਾ ਨਹੀਂ ਕੀਤਾ ਸਗੋਂ ਔਰੰਗਜ਼ੇਬ ਦੇ ਜਿਸ ਪੁੱਤਰ (ਬਹਾਦਰਸ਼ਾਹ) ਦਾ ਹੱਕ ਬਣਦਾ ਸੀ ਉਸ ਨੂੰ ਰਾਜ ਗੱਦੀ ਉੱਤੇ ਬਠਾਉਣ ਲਈ ਸੈਨਿਕ ਮਦਦ ਕੀਤੀ। ਇਸ ਕਰਕੇ ਹੀ ਬਹਾਦਰਸ਼ਾਹ ਨੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਸ਼ੁਕਰਾਨਾ ਕਰਨ ਲਈ ਆਗਰੇ ਆਉਣ ਦੀ ਬੇਨਤੀ ਕੀਤੀ ਤਾਂ ਗੁਰੂ ਗੋਬਿੰਦ ਸਿੰਘ ਜੀ ਮੁਗਲੀਆ ਦਰਬਾਰ ਵਿੱਚ ਸ਼ਸ਼ਤਰਾਂ ਸਮੇਤ ਸ਼ਾਹੀ ਠਾਠ ਬਾਠ ਨਾਲ ਪਹੁੰਚੇ ਤਾਂ ਬਹਾਦਰ ਸ਼ਾਹ ਨੇ ਕਲਗੀਧਰ ਪਾਤਿਸ਼ਾਹ ਨੂੰ ਸੰਕੇਤਕ ਤੌਰ 'ਤੇ ਤੱਖਤ ਉੱਤੇ ਬਰਾਬਰ ਬਿਠਾ ਕੇ ਹਜ਼ਰਤ ਅਲੀ ਸਾਹਿਬ ਦਾ ਖੰਡਾ ਭੇਟ ਕਰ ਕੇ ਔਰੰਗਜ਼ੇਬ ਦੇ ਕੀਤੇ ਗੁਨਾਹਾਂ ਲਈ ਗੁਰੂ ਸਾਹਿਬ ਕੋਲੋਂ ਮਾਫੀ ਮੰਗ ਕੇ ਗੁਰੂ ਸਾਹਿਬ ਨੂੰ ਪੈਗੰਬਰ ਤਸਲੀਮ ਕਰ ਲਿਆ ਸੀ। ਬਹਾਦਰਸ਼ਾਹ ਵਲੋਂ ਗੁਰੂ ਸਾਹਿਬ ਨੂੰ ਭੇਂਟ ਕੀਤਾ ਹੋਇਆ

ਹਜ਼ਰਤ ਅਲੀ ਸਾਹਿਬ ਦਾ ਖੰਡਾ ਭੇਂਟ ਕਰਕੇ ਔਰੰਗਜ਼ੇਬ ਦੇ ਕੀਤੇ ਗੁਨਾਹਾਂ ਲਈ ਗੁਰੂ ਸਾਹਿਬ ਕੋਲੋਂ ਮਾਫ਼ੀ ਮੰਗ ਕੇ ਗੁਰੂ ਸਾਹਿਬ ਨੂੰ ਪੈਗੰਬਰ ਤਸਲੀਮ ਕਰ ਲਿਆ ਸੀ। ਬਹਾਦਰਸ਼ਾਹ ਵਲੋਂ ਗੁਰੂ ਸਾਹਿਬ ਨੂੰ ਭੇਂਟ ਕੀਤਾ ਹੋਇਆ ਹਜ਼ਰਤ ਅਲੀ ਸਾਹਿਬ ਦਾ ਖੰਡਾ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੇ ਸਾਂਭਿਆ ਹੋਇਆ ਹੈ ਅਤੇ ਹਰ ਹੋਲੇ ਮੁਹੱਲੇ ਤੇ ਉਸ ਦੇ ਦਰਸ਼ਨ ਕਰਵਾਏ ਜਾਂਦੇ ਹਨ ।

ਇਤਿਹਾਸ ਵਿੱਚ ਬਹੁਤ ਸਾਰੇ ਮੁਸਲਮਾਨ ਪੀਰਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪੈਗੰਬਰ ਮੰਨ ਕੇ ਹੀ ਉਨ੍ਹਾਂ ਨਾਲ ਮੇਲ ਮਿਲਾਪ ਰੱਖਿਆ ਇਨ੍ਹਾਂ ਪੀਰਾਂ ਵਿਚੋਂ ਪੀਰ ਬੁਧੂ ਸ਼ਾਹ ਦਾ ਨਾਮ ਉਘੜਵੇਂ ਰੂਪ ਵਿੱਚ ਸਾਹਮਣੇ ਆਉਂਦਾ ਹੈ। ਕੋਟਲਾ ਨਿਹੰਗ ਖਾਂ ਦਾ ਪਠਾਣ ਨਬੀ ਖਾਨ, ਗਨੀ ਖਾਨ, ਪੀਰ ਹਸਨ ਅਲੀ, ਕਾਜੀ ਪੀਰ ਮੁਹੰਮਦ, ਪੀਰ ਅਨਾਇਤ ਅਲੀ ਅਤੇ ਹੋਰ ਬਹੁਤ ਸਾਰੇ ਮੁਸਲਮਾਨਾਂ ਦਾ ਜ਼ਿਕਰ ਆਉਂਦਾ ਹੈ ਜਿਹੜੇ ਗੁਰੂ ਸਾਹਿਬ ਨੂੰ ਪੈਗੰਬਰਾਂ ਵਾਲਾ ਸਤਿਕਾਰ ਦਿੰਦੇ ਰਹੇ ਪਰ ਗੁਰੂ ਸਾਹਿਬ ਨੇ ਕਿਸੇ ਨੂੰ ਵੀ ਧਰਮ ਬਦਲੀ ਲਈਂ ਨਹੀਂ ਆਖਿਆ ਸਗੋਂ ਉਨ੍ਹਾਂ ਨੂੰ ਆਪਣੇ ਧਰਮ ਵਿੱਚ ਪਰਪੱਕ ਰਹਿਣ ਲਈ ਉਪਦੇਸ਼ ਦਿੱਤਾ ਅਸੀਂ ਇਥੇ ਦੋ ਮੁਗਲ ਜਰਨੈਲਾਂ ਦਾ ਜ਼ਿਕਰ ਜ਼ਰੂਰ ਕਰਾਂਗੇ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਵਿਚੋਂ ਪੈਗੰਬਰੀ ਪ੍ਰਕਾਸ਼ ਸ਼ਾਖਸ਼ਾਤ ਵੇਖਿਆ।

ਚਮਕੌਰ ਦੀ ਗੜ੍ਹੀ ਦੇ ਸਾਕੇ ਤੋਂ ਪਹਿਲਾਂ ਵੀ ਦਸਮ ਪਾਤਿਸ਼ਾਹ ਤੇ ਹਮਲਾ ਹੋਇਆ ਸੀ ਇਸ ਲੜਾਈ ਦਾ ਭਾਂਡਾ ਸੈਦ ਬੇਗ ਤੇ ਮੈਮੂ ਖਾਨ ਨੇ ਚੁਰਾਹੇ ਵਿੱਚ ਭੰਨ ਦਿੱਤਾ ਸੀ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੀ ਵਾਰਤਾ ਖੋਲ੍ਹ ਕੇ ਦੱਸੀ ਕਿ ਕਿਸ ਤਰ੍ਹਾਂ ਪਹਾੜੀ ਰਾਜਿਆਂ ਨੇ ਇਨ੍ਹਾਂ ਨੂੰ ਲਾਲਚ ਦੇ ਕੇ ਚਮਕੌਰ ਵਿੱਚ ਲੱਗੇ ਕੈਂਪ ਤੇ ਧਾਵਾ ਬੁਲਵਾਇਆ ਸੀ। ਗੁਰੂ ਜੀ ਨੇ ਜਦੋਂ ਸੈਦ ਬੇਗ ਤੇ ਮੈਮੂ ਖਾਨ ਨੂੰ ਪੁੱਛਿਆ ਕਿ ਜਦੋਂ ਤੁਹਾਨੂੰ ਇਨ੍ਹਾਂ ਨੇ ਲਾਲਚ ਦੇ ਕੇ ਆਪਣੇ ਨਾਲ ਗੰਢ ਕੇ ਰਲਵਾਂ ਹਮਲਾ ਤੁਸਾਂ ਸਾਡੇ ਉੱਤੇ ਕੀਤਾ ਸੀ। ਫਿਰ ਤੁਸੀਂ ਉਨ੍ਹਾਂ ਦਾ ਸਾਥ ਕਿਉਂ ਨਹੀਂ ਛੱਡਿਆਂ? ਆਪ ਜੀ ਦੇ ਦਰਸ਼ਨ ਕਰਨ ਤੇ ਸਿੱਖਾਂ ਦਾ ਜਾਨ ਹੂਲ ਕੇ ਲੜਨਾ ਮੇਰੇ ਤੇ ਅਸਰ ਕੀਤਾ। ਅਸੀਂ ਹੈਰਾਨ ਹੋ ਕੇ ਵਿਚਾਰ ਕੀਤਾ ਕਿ ਸਿੱਖਾਂ ਕੋਲ ਦੇਸ਼ ਨਹੀਂ ਨਾ ਹੀ ਇਨ੍ਹਾਂ ਨੇ ਕਿਸੇ ਦਾ ਦੇਸ਼ ਖੋਹਿਆ ਹੈ ਅਤੇ ਨਾ ਹੀ ਇਨ੍ਹਾਂ ਨੇ ਮੁਗਲ ਹਕੂਮਤ ਵਿਰੁਧ ਕੋਈ ਬਗਾਵਤ ਕੀਤੀ ਹੈ, ਇਹ ਤਾਂ ਗਰੀਬਾਂ ਮਜ਼ਲੂਮਾਂ, ਅਨਾਥਾਂ ਦੇ ਸਾਥੀ ਹਨ, ਤਾਂ ਅਸੀਂ ਇਨ੍ਹਾਂ ਨਾਲ ਕਿਉਂ ਲੜਦੇ ਹਾਂ। ਸੱਚ ਜਾਣੋ ਪੀਰ ਜੀ ਜਦੋਂ ਅਸੀਂ ਅੰਦਰੋਂ ਅੰਦਰੀ ਪ੍ਰੇਸ਼ਾਨ ਹੋ ਕੇ ਆਪ ਜੀ ਦੇ ਦਰਸ਼ਨ ਕੀਤੇ ਤਾਂ ਸਾਨੂੰ ਤੁਹਾਡੇ ਵਿਚੋਂ ਪੈਗੰਬਰੀ ਪ੍ਰਕਾਸ਼ ਨਜ਼ਰ ਆਇਆ। ਇਸ ਤੋਂ ਬਾਅਦ ਸੈਦ ਬੇਗ ਤੇ ਮੈਮੂ ਖਾਨ ਗੁਰੂ ਗੋਬਿੰਦ ਸਿੰਘ ਜੀ ਦੀ ਫੌਜ ਵਿੱਚ ਸ਼ਾਮਲ ਹੋ ਗਏ ਸਨ ਤੇ ਚਮਕੌਰ ਗੁਰੂ ਜੀ ਦੇ ਨਾਲ ਹੀ ਅਨੰਦਪੁਰ ਆ ਗਏ ਸਨ ਅਤੇ ਹਮੇਸ਼ਾਂ ਲਈ ਸ਼ਾਹੀ ਫੌਜ ਦਾ ਤਿਆਗ ਕਰ ਦਿੱਤਾ ਸੀ।

ਦੂਸਰਾ ਜਰਨੈਲ ਗੁਰੂ ਗੋਬਿੰਦ ਸਿੰਘ ਨੂੰ ਗ੍ਰਿਫਤਾਰ ਕਰਨ ਲਈ ਸੈਦ ਖਾਨ ਸ਼ਾਹੀ ਹੁਕਮ ਮਿਲਣ ਤੋਂ ਬਾਅਦ ਦਿੱਲੀ ਤੋਂ ਆਪਣੇ ਜੰਗ ਸਾਜੋ ਸਮਾਨ ਜੰਗੀ ਹਥਿਆਰਾਂ ਤੋਪਾਂ, ਤਲਵਾਰਾਂ, ਨੇਜੇ ਤੰਬੂ, ਕਨਾਤਾਂ, ਸ਼ਮਿਆਨੇ ਗੱਡਿਆਂ ਤੇ ਲਦਵਾ ਕੇ ਅਨੰਦਪੁਰ ਤੇ ਚੜ੍ਹਾਈ ਕਰਨ ਲਈ ਤੁਰਿਆ ਫੌਜ ਦੀ ਹਾਜ਼ਰੀ ਲਗਵਾਈ ਗਈ ਜੋ ਪੂਰੀ ਦਸ ਹਜ਼ਾਰ ਸੀ। ਅਨੰਦਪੁਰ ਨੂੰ ਵਹੀਰਾਂ ਤੁਰ ਪਈਆਂ, ਰਸਤੇ ਵਿੱਚ ਸੋਨੀਪਤ, ਪਾਨੀਪਤ, ਕਰਨਾਲ, ਤਰਾਵੜੀ ਹੁੰਦੇ ਹੋਏ ਕੁਰਕਸ਼ੇਤਰ ਪੜਾ ਕੀਤਾ।

"ਸਭ ਪਤਸ਼ਹਿ ਸੈਨ ਕਾ, ਸੈਦ ਖਾਂ ਸਰਦਾਰ॥ ਭੇਜਿਓ ਥਾਂ ਬਾਦਸ਼ਾਹ ਨੇ ਜੋ ਕਰ ਵਡ ਮੁਖਤਾਰ॥ (ਪੰਥ ਪ੍ਰਕਾਸ਼) ਇਥੇ ਆ ਕੇ ਸੈਦ ਖਾਂ ਦੀ ਸਲਾਹ ਬਣੀ ਕਿ ਮੈਂ ਜੰਗ ਵਿੱਚ ਜਾਣ ਤੋਂ ਪਹਿਲਾਂ ਆਪਣੀ ਭੈਣ ਨਸੀਰਾਂ ਨੂੰ ਸੰਢੋਰੇ ਜਾ ਕੇ ਮਿਲ ਆਵਾਂ ਇਸ ਦੀ ਭੈਣ ਨਸੀਰਾਂ ਨੇ ਪੰਜਾਬ ਆਉਣ ਦਾ ਕਾਰਨ ਪੁਛਣ ਤੇ ਸੈਦ ਖਾਂ ਨੇ ਦੱਸਿਆ ਕਿ ਮੈਨੂੰ ਦਿੱਲੀ ਦਰਬਾਰ ਵਲੋਂ ਹੁਕਮ ਹੋਇਆ ਹੈ ਕਿ (ਗੁਰੂ) ਗੋਬਿੰਦ ਸਿੰਘ ਅੱਵਲ ਤਾਂ ਜ਼ਿੰਦਾ ਫੜ ਕੇ ਲਿਆਓ ਨਹੀਂ ਤਾਂ ਕਤਲ ਕਰ ਦਿਓ। ਭੈਣ ਨਸੀਰਾਂ ਨੇ ਸੈਦ ਖਾਂ ਨੂੰ ਆਖਿਆ ਕਿ ਵੇਖੀਂ ਕਿਤੇ ਇਹ ਲੋੜਾ ਨਾ ਮਾਰੀਂ। ਗੁਰੂ ਗੋਬਿੰਦ ਸਿੰਘ ਤਾਂ ਗਰੀਬਾਂ ਦੇ ਸਹਾਇਕ ਅਤੇ ਮਾੜਿਆਂ ਦੀ ਪਨਾਹ ਹਨ। ਨਸੀਰਾਂ ਨੇ ਆਖਿਆ

ਕਿ ਸੌ ਹੱਥ ਰੱਸਾ ਤੇ ਸਿਰੇ ਤੇ ਗੰਢ, ਮੈਨੂੰ ਤਾਂ ਗੁਰੂ ਗੋਬਿੰਦ ਸਿੰਘ ਵਿਚੋਂ ਮੁਹੰਮਦ ਸਾਹਿਬ ਦੇ ਦਰਸ਼ਨ ਹੁੰਦੇ ਹਨ। ਉਸ ਵੇਲੇ ਤਾਂ ਆਪਣੀ ਭੈਣ ਦੇ ਮੂੰਹੋਂ ਇਹ ਲਫਜ ਸੁਣ ਕੇ ਹੱਕਾ ਬੱਕਾ ਰਹਿ ਗਿਆ ਸੀ। ਪਰ ਜਦੋਂ ਸੈਦ ਖਾਂ ਦਾ ਮੈਦਾਨੇ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਨਾਲ ਆਹਮਣਾ ਸਾਹਮਣਾ ਹੋਇਆ ਤਾਂ ਸੈਦ ਖਾਂ ਗੁਰੂ ਗੋਬਿੰਦ ਸਿੰਘ ਦਾ ਪੈਗੰਬਰੀ ਜਲਾਲ ਵੇਖ ਕੇ ਲੜਨ ਜੋਗਾ ਨਹੀਂ ਸੀ ਰਿਹਾ ਸਗੋਂ ਹਥਿਆਰ ਭੁੰਜੇ ਰੱਖ ਕੇ ਗੁਰੂ ਦੇ ਚਰਨੀਂ ਢਹਿ ਪਿਆ ਸੀ। ਗੁਰੂ ਸਾਹਿਬ ਨੇ ਸੈਦ ਖਾਂ ਨੂੰ ਬਾਹਵਾਂ ਤੋਂ ਫੜ ਕੇ ਉਤਾਂਹ ਚੁੱਕੇ ਕੇ ਆਪਣੇ ਗਲੇ ਨਾਲ ਲਾ ਲਿਆ ਤੇ ਆਖਿਆ ਕਹੋ ਬਿਸਮਿਲਾ ਤੇ ਪੜ੍ਹ ਕਲਮਾ। ਇਤਿਹਾਸ ਦੱਸਦਾ ਹੈ ਕਿ ਸੈਦ ਖਾਂ ਗੁਰੂ ਜੀ ਤੋਂ ਉਪਦੇਸ਼ ਲੈ ਕੇ ਵਾਪਿਸ ਘਰ ਨਹੀਂ ਸੀ ਗਿਆ ਸਗੋਂ ਸਾਰੀ ਉਮਰ ਅੱਲਾ ਦੀ ਬੰਦਗੀ ਕਰਦਾ ਰਿਹਾ ਤੇ ਲੋਕ ਉਸ ਨੂੰ ਸੈਦਾ ਫਕੀਰ ਕਰਕੇ ਜਾਨਣ ਲੱਗੇ।

ਗੁਰੂ ਗੋਬਿੰਦ ਸਿੰਘ ਨੇ ਪੈਗੰਬਰ ਹੋਣ ਦੇ ਇਤਿਹਾਸਕ ਹਵਾਲੇ ਇਸ ਕਰਕੇ ਦੇਣੇ ਪਏ ਕਿ ਆਰ.ਐਸ.ਐਸ. ਤੇ ਰਾਸ਼ਟਰੀ ਸਿੱਖ ਸੰਗਤ ਗੁਰੂ ਗੋਬਿੰਦ ਸਿੰਘ ਜੀ ਨੂੰ ਪੈਗੰਬਰ ਮੰਨਣ ਤੋਂ ਇੰਨਕਾਰੀ ਹੈ। 8 ਜੂਨ ਦੀ ਅੰਗ੍ਰੇਜ਼ੀ ਟ੍ਰੀਬਿਊਨ ਵਿੱਚ ਆਰ.ਐਸ.ਐਸ. ਵਾਲਿਆਂ ਨੇ ਐਲਾਨ ਕੀਤਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਨੂੰ ਆਪਣਾ ਦੁਨਿਆਵੀ ਰੋਲ ਮਾਡਲ ਮੰਨਦੇ ਹਨ ਅਤੇ ਜਨਵਰੀ 2017 ਨੂੰ ਤਖਤ ਪਟਨਾ ਸਾਹਿਬ ਵਿਖੇ ਰਾਸ਼ਟਰੀਆ ਸਿੱਖ ਸੰਗਤ ਦੇ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ 350 ਵਾਂ ਪ੍ਰਕਾਸ਼ ਦਿਵਸ ਮਨਾਇਆ। "ਆਰ.ਐਸ.ਐਸ. ਇਸ ਤਰਕ ਉੱਤੇ ਜ਼ੋਰ ਦਿੰਦੀ ਆ ਰਹੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਰਾਸ਼ਟਰੀ ਨਾਇਕ ਹਨ ਜਿਨ੍ਹਾਂ ਨੂੰ ਰਾਣਾ ਪ੍ਰਤਾਪ ਅਤੇ ਸ਼ਿਵਾ ਜੀ ਵਰਗੇ ਹਿੰਦੂ ਨਾਇਕਾਂ ਦੇ ਬਰਾਬਰ ਰੱਖਿਆ ਜਾ ਸਕਦਾ ਹੈ। ਆਰ.ਐਸ.ਐਸ. ਵਾਲੇ ਆਪਣੀਆਂ ਸ਼ਾਖਾਵਾਂ ਤੇ ਕਾਨਫਰੰਸਾਂ ਵਿੱਚ ਹਿੰਦੂ ਨਾਇਕਾਂ ਦੀਆਂ ਤਸਵੀਰਾਂ ਨਾਲ ਗੁਰੂ ਗੋਬਿੰਦ ਸਿੰਘ ਦੀ ਤਸਵੀਰ ਵੀ ਲਾਉਂਦੇ ਹਨ।" ਆਰ.ਐਸ.ਐਸ. ਵਾਲੇ ਇਹ ਵੀ ਪ੍ਰਚਾਰ ਕਰ ਰਹੇ ਹਨ ਕਿ ਗੁਰੂ ਗੋਬਿੰਦ ਸਿੰਘ ਦੁਰਗਾ ਦੇ ਪੁਜਾਰੀ ਸਨ ਤੇ ਉਹ ਗੁਰੂ ਨਾਨਕ ਸਾਹਿਬ ਦੇ ਮਾਰਗ ਤੋਂ ਦੂਰ ਚਲੇ ਗਏ ਸਨ। ਆਰ.ਐਸ.ਐਸ. ਦੀਆਂ ਨੀਤੀਆਂ ਬਾਰੇ ਜੋ ਸਿੱਖ ਧਰਮ ਨੂੰ ਹਿੰਦੂ ਧਰਮ ਵਿੱਚ ਜਜਬ ਕਰ ਲੈਣਾ ਚਾਹੁੰਦੀਆਂ ਹਨ ਅਤੇ ਗੁਰੂ ਸਾਹਿਬਾਨ ਨੂੰ ਹਿੰਦੂ ਸਿੱਧ ਕਰਨ ਲਈ ਵਰਤੀਆਂ ਜਾ ਰਹੀਆਂ ਹਨ।

ਪੁਸਤਕ 'ਤੀਜੇ ਘਲੂਘਾਰੇ ਤੋਂ ਬਾਅਦ ਸਿੱਖਾਂ ਦੀ ਸਿਧਾਂਤਕ ਘੇਰਾਬੰਦੀ' ਵਿੱਚ ਸ. ਅਜਮੇਰ ਸਿੰਘ ਜੀ ਲਿਖਦੇ ਹਨ ਕਿ 'ਨਿਝਵਾਨ ਨੇ ਆਪਣੀ ਕਿਤਾਬ ਦੀ ਭੂਮਿਕਾ ਵਿੱਚ ਇੱਥੋਂ ਤੱਕ ਲਿਖ ਮਾਰਿਆ ਸੀ ਕਿ, 'ਹੋਰ ਬਹੁਤ ਸਾਰੇ ਲੋਕ ਇਹ ਸੋਚਦੇ ਹਨ ਕਿ ਸਿੱਖਾਂ ਦੇ ਸਾਢੇ ਨੌਂ ਗੁਰੂ ਹਿੰਦੂ ਸਨ ਤੇ ਅਖੀਰਲਾ ਅੱਧਾ ਗੁਰੂ ਹੀ ਹਿੰਦੂ ਨਹੀਂ ਸੀ, ਉਥੇ ਮੇਰਾ ਮੱਤ ਇਸ ਨਾਲੋਂ ਥੋੜਾ ਵੱਖਰਾ ਹੈ, ਮੇਰੇ ਵਿਚਾਰ ਅਨੁਸਾਰ ਅਖੀਰਲਾ ਅੱਧਾ ਗੁਰੂ ਹੀ ਵਾਹਦ ਅਜੇਹਾ ਗੁਰੂ ਸੀ ਜਿਹੜਾ ਪੂਰਾ ਦਾ ਪੂਰਾ ਹਿੰਦੂ ਸੀ।' ਇਸ ਕਰਕੇ ਸਿੱਖ ਪ੍ਰਚਾਰਕਾਂ, ਕਥਾਵਾਚਕਾਂ, ਰਾਗੀਆਂ, ਢਾਡੀਆਂ ਅਤੇ ਕਵੀਸ਼ਰੀ ਜਥਿਆਂ ਨੂੰ ਇਹ ਪੁਸਤਕ ਜ਼ਰੂਰ ਪੜ੍ਹਨੀ ਚਾਹੀਦੀ ਹੈ ਤਾਂ ਕਿ ਸਿੱਖ ਧਰਮ ਦਾ ਭਗਵਾ ਕਰਨ, ਕਰਨ ਵਾਲੀ ਆਰ.ਐਸ.ਐਸ. ਤੇ ਕਰਿਡ ਵਰਗੀਆਂ ਸੰਸਥਾਵਾਂ ਨੂੰ ਮੂੰਹ ਤੋੜਵਾਂ ਜਵਾਬ ਦਿੱਤਾ ਜਾ ਸਕੇ।

ਆਰ.ਐਸ.ਐਸ. ਵਾਲਿਆਂ ਦਾ ਇਹ ਤਰਕ ਕਿ ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਦੇ ਮਾਰਗ ਤੋਂ ਦੂਰ ਚਲੇ ਗਏ ਸਨ, ਬਹੁਤ ਹੀ ਬੇਤੁਕਾ ਹੈ। ਗੁਰੂ ਗ੍ਰੰਥ ਸਾਹਿਬ ਜੀ ਇਸ ਗੱਲ ਤੇ ਮੋਹਰ ਲਾਉਂਦੇ ਹਨ ਕਿ ਗੁਰੂ ਨਾਨਕ ਹੀ ਗੁਰੂ ਗੋਬਿੰਦ ਸਿੰਘ ਹਨ, "ਜੋਤਿ ਉਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥ ਗੁਰੂ ਨਾਨਕ ਦੀ ਜੋਤਿ ਹੀ ਦਸਾਂ ਜਾਮਿਆਂ ਵਿੱਚ ਵਰਤੀ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦੂਜੇ, ਤੀਜੇ, ਚੌਥੇ, ਪੰਜਵੇਂ ਤੇ ਨੌਵੇਂ ਗੁਰੂ ਦੀ ਬਾਣੀ ਵਿੱਚ ਹਰੇਕ ਸ਼ਬਦ ਦੇ ਅੰਤ ਵਿੱਚ 'ਨਾਨਕ' ਸ਼ਬਦ ਦੀ ਹੀ ਵਰਤੋਂ ਹੋਈ ਹੈ। ਇਸ ਤੋਂ ਬਿਨਾ ਸਮਕਾਲੀ ਮੁਗਲ ਪ੍ਰਸ਼ਾਸ਼ਨ ਬਾਰੇ ਵਿਲੀਅਮ ਇਰਬਨ ਦੀ ਉਘੀ ਰਚਨਾ 'ਲੇਟਰ ਮੁਗਲਜ਼' ਵਿੱਚ ਵੀ ਲੇਖਕ ਨੇ ਦਸਵੇਂ ਪਾਤਿਸ਼ਾਹ ਲਈ ਗੁਰੂ ਗੋਬਿੰਦ ਨਾਨਕ ਦੀ ਵਰਤੋਂ ਕੀਤੀ ਹੈ, ਇਸ ਤੋਂ

ਸਫ਼ਾ 19 ਦਾ ਬਾਕੀ



# ਜੋ ਤੁਧੁ ਭਾਵੈ ਸਾਈ ਭਲੀ ਕਾਰ॥

– ਹਰੀ ਸਿੰਘ ਕੁਵੈਤ

ਗੁਰਸਿੱਖੀ ਦਾ ਮੂਲ ਸਿਧਾਂਤ ਹੈ ਕਿ ਸਦਾ **'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥'** ਸਭ ਉਸ ਪਰਮਾਤਮਾ ਦੇ ਹੁਕਮ ਅੰਦਰ ਹੋ ਰਿਹਾ ਹੈ। ਜੋ ਵੀ ਉਸ ਵੱਲੋਂ ਮਿਲ ਰਿਹਾ ਹੈ ਦੁੱਖ ਜਾਂ ਸੁੱਖ, ਗਰੀਬੀ ਜਾਂ ਅਮੀਰੀ, ਮਿਲਾਪ, ਜਾਂ ਵਿਛੋੜਾ, ਨਫ਼ਾ ਜਾਂ ਨੁਕਸਾਨ, ਸਭ ਬਿਨ੍ਹਾਂ ਸ਼ਿਕਾਇਤ ਕੀਤੇ ਖੁਸ਼ੀ-ਖੁਸ਼ੀ ਪ੍ਰਵਾਨ ਕਰਦੇ ਜਾਵੋ। ਗੱਲ ਕੀ, ਕਿ ਸਾਡਾ ਯਤਨ ਹੋਣਾ ਚਾਹੀਦਾ ਹੈ ਅਸੀਂ ਹਰ ਹਾਲਤ ਵਿੱਚ ਖੁਸ਼ ਰਹੀਏ। ਬੱਸ ! ਸਾਡੇ ਜੀਵਨ ਦਾ ਇਹੋਂ ਹੀ ਮਨੋਰਥ ਬਣ ਜਾਵੇ "ਤੇਰਾ ਕੀਆ ਮੀਠਾ ਲਾਗੈ॥" ਜਾਂ "ਜੋ ਤੁਧੁ ਭਾਵੈ ਸਾਈ ਭਲੀ ਕਾਰ॥"।

ਸਾਡੀ ਮੁਸ਼ਕਲ ਇਹ ਹੈ ਕਿ ਐਸੀਆਂ ਪੰਗਤੀਆਂ ਦਾ ਬੱਸ ਝੂਮ-ਝੂਮ ਕੇ ਪਾਠ ਤਾਂ ਜ਼ਰੂਰ ਕਰਦੇ ਰਹਿੰਦੇ ਹਾਂ ਪਰ ਕਦੇ ਇਸ ਦੀ ਸੱਚਾਈ ਜਾਂ ਗਹਿਰਾਈ ਬਾਰੇ ਨਹੀਂ ਸੋਚਦੇ ਤੇ ਨਾ ਹੀ ਇਸ ਉੱਪਰ ਪੂਰਾ ਵਿਸ਼ਵਾਸ਼ ਆਉਂਦਾ ਹੈ ਅਤੇ ਨਾ ਹੀ ਇਸ ਨੂੰ ਖਿੜੇ ਮੱਥੇ ਪ੍ਰਵਾਨ ਕਰਦੇ ਹਾਂ।

ਜ਼ਰਾ ਸੋਚੋ ਕਿ ਕਦੇ ਅਸੀਂ ਉਸ ਦਾ ਭਾਣਾ ਮਿੱਠਾ ਕਰਕੇ ਮੰਨਿਆ ਹੈ? ਕੀ ਕਦੇ ਸਾਡਾ ਕਾਰੋਬਾਰ ਠੀਕ ਨਾ ਚੱਲਦਾ ਹੋਵੇ ਤਾਂ ਅਸੀਂ ਪਰਮਾਤਮਾ ਦੀ ਮਰਜ਼ੀ ਉੱਪਰ ਛਡਿਆ ਹੈ? ਜਾਂ ਸਾਡਾ ਬੱਚਾ ਬਿਮਾਰ ਹੋਵੇ ਤਾਂ ਕੀ ਅਸੀਂ ਇਹ ਕਹਿਣ ਦੀ ਦਲੇਰੀ ਕਰ ਸਕਦੇ ਹਾਂ ਕਿ ਪਰਮਾਤਮਾ ਬੱਚੇ ਨੂੰ ਭਾਵੇ ਰਾਜੀ ਕਰ ਜਾਂ ਮਾਰ? ਅਸੀਂ 'ਸਾਈ ਭਲੀ ਕਾਰ' ਜਾਂ ਤੇਰੇ ਹੁਕਮ ਵਿੱਚ ਖੁਸ਼ ਹਾਂ। ਗੱਲ ਕੀ, ਕਿ ਅਸੀਂ ਕਦੇ ਵੀ ਦਿਲੋਂ ਕਿਸੇ ਕੰਮ ਦਾ ਕੋਈ ਭੈੜਾ ਨਤੀਜਾ ਵੇਖਣ ਲਈ ਹਰਗਿਜ਼ ਰਾਜੀ ਨਹੀਂ। ਸਾਡੇ ਵਿਸ਼ਵਾਸ਼ ਤੇ ਭਰੋਸਾ ਬਹੁਤ ਕੱਚਾ ਤੇ ਪੱਲ ਵਿੱਚ ਡਾਵਾਡੋਲ ਹੋ ਜਾਂਦਾ ਹੈ। ਅਸੀਂ ਕਦੇ ਵੀ ਇਹ ਕਹਿਣ ਦੀ ਦਲੇਰੀ ਨਹੀਂ ਕਰ ਸਕਦੇ ਕਿ ਐ ਪਰਮਾਤਮਾ! ਜੇ ਤੈਨੂੰ ਭਾਵੇ ਤਾਂ ਸਾਡੇ ਕਾਰੋਬਾਰ ਬਰਬਾਦ ਕਰ ਦੇ ਜਾਂ ਬੱਚਾ ਬੀਮਾਰ ਰਹੇ ਅਸੀਂ ਹਰ ਹਾਲਤ ਵਿੱਚ ਸੱਚੇ ਦਿਲੋਂ ਤੇਰੇ ਹੁਕਮ ਅੱਗੇ ਸਿਰ ਝੁਕਾਵਾਂਗੇ। ਇਹ ਹੁਕਮ ਜਾਂ ਭਾਣਾ ਮੰਨਣ ਦੀ ਅਸਲੀ ਅਵਸਥਾ ਹੈ।

ਪਰਮਾਤਮਾ ਸਦਾ ਦਿਆਲ, ਮਿਹਰਬਾਨ, ਸਾਡਾ ਹਮਦਰਦ ਤੇ ਸ਼ੁਭਚਿੰਤਕ ਹੈ। ਸਾਡੇ ਭਲੇ-ਬੁਰੇ ਬਾਰੇ ਉਹ ਸਾਡੇ ਨਾਲੋਂ ਜ਼ਿਆਦਾ ਜਾਣਦਾ ਹੈ। ਉਸ ਪਿਤਾ ਪਾਸੋਂ ਆਪਣੇ ਪੁੱਤਰਾਂ ਲਈ ਕੋਈ ਵੀ ਐਸੀ ਹਾਲਾਤ ਨਹੀਂ ਹੋ ਸਕਦੀ ਜਿਸ ਨਾਲ ਉਨ੍ਹਾਂ ਨੂੰ ਨੁਕਸਾਨ ਪੁੱਜ ਸਕੇ। ਜੇਕਰ ਪ੍ਰਮਾਤਮਾ ਦੀਆਂ ਇਨ੍ਹਾਂ ਸਿਫਤਾਂ ਬਾਰੇ ਸਦਾ ਖਿਆਲ ਰਹੇ ਤੇ ਉਸ ਉੱਪਰ ਭਰੋਸਾ ਤੇ ਸਿਦਕ ਆ ਜਾਵੇ ਕਿ ਐਸੀਂ ਹਸਤੀ ਪਾਸੋਂ ਕਦੇ ਸਾਡੇ ਲਈ ਬੁਰਾ ਕਰਨਾ ਤੇ ਇੱਕ ਪਾਸੇ ਕਦੀ ਸੋਚਿਆ ਵੀ ਨਹੀਂ ਜਾ ਸਕਦਾ ਤਾਂ ਅਸੀਂ ਉਸਦੇ ਹੁਕਮ ਜਾਂ ਭਾਣੇ ਨੂੰ ਮਿੱਠਾ ਮੰਨ ਕੇ ਉਸ ਅੰਦਰ ਖੁਸ਼ੀ-ਖੁਸ਼ੀ ਚੱਲਣ ਲਈ ਸਦਾ ਤਿਆਰ ਰਹਾਂਗੇ ਤੇ ਪੁਕਾਰ ਉਠਾਂਗੇ:-

**ਮਨ ਕੀ ਮਤਿ ਤਿਆਗਹੁ ਹਰਿ ਜਨ**

**ਹੁਕਮੁ ਬੂਝਿ ਸੁਖੁ ਪਾਈਐ ਰੇ॥**
**ਜੋ ਪ੍ਰਭੁ ਕਰੈ ਸੋਈ ਭਲ ਮਾਨਹੁ**
**ਸੁਖਿ ਦੁਖਿ ਓਹੀ ਧਿਆਈਐ ਰੇ॥**
(ਅੰਗ ੨੦੯)

ਇਹ ਵੀ ਖਿਆਲ ਰਹੇ ਕਿ ਪਰਮਾਤਮਾ ਨਾਲ ਸਾਡੇ ਹੋਰ ਵੀ ਸੰਬੰਧ ਹਨ, ਜਿਵੇਂ:-

1. ਪ੍ਰਮਾਤਮਾ ਸਦਾ ਸਾਡੇ ਅੰਗ ਸੰਗ ਤੇ ਸਾਨੂੰ ਪਿਆਰ ਕਰਦਾ ਹੈ।
2. ਉਹ ਸਾਡੀ ਹਰ ਜ਼ਾਇਜ਼ ਲੋੜ ਪੂਰੀ ਕਰਕੇ ਖੁਸ਼ ਹੁੰਦਾ ਹੈ।
3. ਸਾਨੂੰ ਆਪਣੇ ਭਲੇ ਬੁਰੇ ਦੀ ਏਨੀ ਸੋਝੀ ਨਹੀਂ ਜਿੰਨੀ ਉਸ ਨੂੰ ਹੈ।
4. ਉਸਨੂੰ ਐਸੀ ਕੋਈ ਗੱਲ ਚੰਗੀ ਨਹੀਂ ਲੱਗ ਸਕਦੀ ਜੋ ਸਾਨੂੰ ਨੁਕਸਾਨ ਪਹੁੰਚਾ ਸਕਦੀ ਹੈ।

ਜੋ ਪ੍ਰਮਾਤਮਾ ਵੱਲੋਂ ਪਿਛਲੇ ਕਰਮਾਂ ਅਨੁਸਾਰ ਹੋ ਰਿਹਾ ਹੈ, ਉਹ ਹੋਣਾ ਹੀ ਹੈ। ਜੇ ਅਸੀਂ ਖੁਸ਼ੀ-ਖੁਸ਼ੀ ਕਬੂਲ ਕਰ ਲਈਏ ਤਾਂ ਠੀਕ ਹੈ, ਨਹੀਂ ਤਾਂ ਰੋ ਕੇ ਤਾਂ ਕਬੂਲ ਕਰਨਾ ਹੀ ਹੋਵੇਗਾ। ਜੋ ਹੋਣਾ ਹੈ, ਉਹ ਹੀ ਜ਼ਰੂਰ ਹੋਣਾ ਹੈ। ਇਸ ਵਿੱਚ ਸਾਡੀ ਕੋਈ [illegible] ਨਹੀਂ ਕਰ ਸਕਦੀ।**********

**ਸਿਆਨਪ ਕਾਹੂ ਕਾਮਿ ਨ ਆਤ॥**
**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥**
(ਅੰਗ ੪੯੬)

ਭਾਣਾ ਮਿੱਠਾ ਕਰਕੇ ਮੰਨਣ ਦੀ ਇਹ ਜੁਗਤੀ ਹੈ ਕਿ ਸਾਡੇ ਅੰਦਰ ਹਰ ਸਮੇਂ ਸਵਾਸ ਸਵਾਸ ਵਾਹਿਗੁਰੂ ਦੀ ਯਾਦ ਬਣੀ ਰਹੇ। ਜਦੋਂ ਅਸੀਂ ਸਿਮਰਨ ਅਭਿਆਸ ਵਿੱਚ ਲੱਗ ਗਏ ਤਾਂ ਫਿਰ ਉਹ ਵੀ ਮਿਹਰ ਕਰਦਾ ਹੈ ਤੇ ਅਸੀਂ ਜੀਵਨ ਦੀ ਹਰ ਬਿਖੜੀ ਤੋਂ ਬਿਖੜੀ ਘਟਨਾ ਵਿੱਚ ਅਡੋਲ ਤੇ ਖਿੜੇ ਮੱਥੇ ਲੰਘਦੇ ਹੋਏ ਆਪ ਸੁਖੀ ਤੇ ਦੂਸਰਿਆਂ ਨੂੰ ਵੀ ਸੁਖੀ ਬਣਾਉਂਦੇ ਜਾਵਾਂਗੇ।

9814007847

**********

ਸਫ਼ਾ 17 ਦਾ ਬਾਕੀ

ਇਲਾਵਾ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ, ਭੱਟਾਂ ਦੇ ਸਵੱਈਏ ਇਸ ਨੂੰ ਹੋਰ ਵੀ ਸਪੱਸ਼ਟ ਕਰ ਦਿੰਦੇ ਹਨ ਕਿ ਗੁਰੂ ਨਾਨਕ ਦੀ ਜੋਤਿ ਹੀ ਦਸਾਂ ਜਾਮਿਆਂ ਵਿੱਚ ਵਰਤਦੀ ਹੈ ਅਤੇ ਜਦੋਂ ਦਸਵੇਂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਨੇ 1708 ਈ: ਨੂੰ ਧੁਰ ਕੀ ਬਾਣੀ ਨੂੰ ਗੁਰਗੱਦੀ ਤੇ ਸੁਭਾਇਮਾਨ ਕਰਕੇ ਆਤਮਾ ਗ੍ਰੰਥ ਵਿੱਚ, ਸਰੀਰ ਪੰਥ ਵਿੱਚ ਵਿਦਮਾਨ ਕਰ ਦਿੱਤਾ। ਗੁਰੂ ਗ੍ਰੰਥ ਸਾਹਿਬ ਦਸਾਂ ਪਾਤਿਸ਼ਾਹੀਆਂ ਦੀ ਜੋਤਿ ਹਨ, ਇਸ ਕਰਕੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਗੁਰੂ ਗ੍ਰੰਥ ਸਾਹਿਬ ਨੂੰ ਅਲੱਗ ਅਲੱਗ ਨਹੀਂ ਕੀਤਾ ਜਾ ਸਕਦਾ।

ਦਰਅਸਲ ਅੱਜ ਜਦੋਂ ਆਰ.ਐਸ.ਐਸ. ਤੇ ਭਾਜਪਾ ਵਾਲੇ ਹਿੰਦੁਸਤਾਨ ਨੂੰ ਹਿੰਦੂ ਰਾਸ਼ਟਰ ਬਣਾਉਣਾ ਚਾਹੁੰਦੇ ਹਨ ਤੇ ਇਨ੍ਹਾਂ ਦੇ ਰਾਹ ਵਿੱਚ ਸਭ ਤੋਂ ਵੱਡਾ ਅੜਿੱਕਾ ਸਿੱਖਾਂ ਦੇ 'ਗੁਰੂ ਗ੍ਰੰਥ, ਗੁਰੂ ਪੰਥ' ਦਾ ਹੈ ਦੂਸਰਾ ਆਰ.ਐਸ.ਐਸ. ਨੂੰ ਹਿੰਦੂਆਂ ਦੇ ਇਤਿਹਾਸ ਵਿਚੋਂ ਹਿੰਦੂ ਰਾਸ਼ਟਰ ਲਈ ਕੋਈ ਰੋਲ ਮਾਡਲ ਨਹੀਂ ਲੱਭ ਰਿਹਾ। ਸਿੱਖ ਰਾਸ਼ਟਰ ਦੇ ਲਈ ਬਾਬਾ ਬੰਦਾ ਸਿੰਘ ਬਹਾਦਰ ਤੇ ਮਹਾਰਾਜਾ ਰਣਜੀਤ ਸਿੰਘ ਵਰਗੇ ਰੋਲ ਮਾਡਲ ਹਨ ਪਰ 'ਹਿੰਦੂ ਰਾਸ਼ਟਰ ਲਈ' ਰੋਲ ਮਾਡਲ ਕਿਥੋਂ ਲਿਆਉਣ? ਕਿਉਂਕਿ ਇਨ੍ਹਾਂ ਦਾ ਅੱਠਾਂ ਸਦੀਆਂ ਦਾ ਇਤਿਹਾਸ ਅੱਤ ਨਿਮੋਸ਼ੀ ਭਰਿਆ ਹੈ। ਕਿਉਂਕਿ ਇਨ੍ਹਾਂ ਨੇ ਸਦੀਆਂ ਤੱਕ ਧੌਣਾਂ ਨੀਵੀਆਂ ਕਰਕੇ ਮੁਗਲਾਂ ਤੇ ਦੁਰਾਨੀਆਂ ਦੀ ਗੁਲਾਮੀ ਝੱਲੀ ਹੋਈ ਹੈ, ਉਸ ਗੁਲਾਮੀ ਦੇ ਦਾਗ ਧੋਣ ਲਈ ਆਰ.ਐਸ.ਐਸ. ਤੇ ਭਾਜਪਾ ਵਾਲੇ ਘਟ ਗਿਣਤੀਆਂ ਤੇ ਜ਼ੁਲਮ ਕਰਕੇ ਉਨ੍ਹਾਂ ਨੂੰ ਗੁਲਾਮੀ ਦਾ ਅਹਿਸਾਸ ਕਰਾਉਣਾ ਚਾਹੁੰਦੇ ਹਨ ਤੇ ਸਿੱਖ ਗੁਰੂ ਸਾਹਿਬਾਨ ਨੂੰ ਹਿੰਦੂ ਸਿੱਧ ਕਰਕੇ ਖਾਲਸਾ ਪੰਥ (ਸਿੱਖ ਕੌਮ) ਦੀ ਵੱਖਰੀ ਪਹਿਚਾਣ ਨੂੰ ਖਤਮ ਕਰਨਾ ਚਾਹੁੰਦੇ ਹਨ ਅਤੇ ਸਿੱਖਾਂ ਦੀ ਮਾਨਸਿਕਤਾ ਵਿਚੋਂ "ਰਾਜ ਕਰੇਗਾ ਖਾਲਸਾ" ਦਾ ਸੰਕਲਮ ਕੱਢਣਾ ਚਾਹੁੰਦੇ ਹਨ।

ਭੁੱਲਾਂ ਚੁੱਕਾਂ ਦੀ ਖਿਮਾਂ।

# ਔਰਤ ਅਤੇ ਜਾਦੂ ਟੂਣੇ

ਪ੍ਰੋ: ਇੰਦਰ ਸਿੰਘ ਘੱਗਾ

ਅਗਰ ਦਿਮਾਗ ਦੀ ਵਰਤੋਂ ਕਰਦਿਆਂ ਆਲੇ ਦੁਆਲੇ ਵਰਤਦੇ ਵਰਤਾਰੇ ਨੂੰ ਵੇਖ ਕੇ ਸਹਿਜੇ ਹੀ ਸਮਝ ਆ ਸਕਦੀ ਹੈ ਕਿ ਤਾਕਤਵਰ ਧਿਰ ਨੂੰ ਚਲਾਕੀਆਂ ਹੇਰਾ ਫੇਰੀਆਂ ਕਰਨ ਦੀ ਉੱਕਾ ਲੋੜ ਨਹੀਂ ਪੈਂਦੀ, ਕਿਉਂਕਿ ਉਸ ਨੇ ਆਪਣੀ ਤਾਕਤ ਦੇ ਬਲਬੂਤੇ ਹੁਕਮ ਮਨਵਾ ਲੈਣਾ ਹੈ। ਦੂਜੀ ਧਿਰ ਤੋਂ ਆਪਣੀ ਮਰਜ਼ੀ ਦੇ ਕੰਮ ਕਰਵਾ ਲੈਣੇ ਹਨ। 'ਤਾਕਤ' ਹੀ ਉਸ ਦਾ ਮੰਤਰ ਹੈ, ਜਾਦੂ ਟੂਣਾ ਹੈ। ਸ਼ਕਤੀਸ਼ਾਲੀ ਲੋਕਾਂ ਨੂੰ ਉਤਨੀਆਂ ਪ੍ਰੇਸ਼ਾਨੀਆਂ ਨਹੀਂ ਹੁੰਦੀਆਂ, ਜਿੰਨੀਆਂ ਕਮਜ਼ੋਰ ਧਿਰਾਂ ਨੂੰ ਹੋਇਆ ਕਰਦੀਆਂ ਹਨ। ਘਰਾਂ ਵਿੱਚ ਬੱਚੇ ਉਸ ਹਾਲਤ ਵਿੱਚ ਝੂਠ ਬੋਲਦੇ ਹਨ।ਜਦੋਂ ਪਤਾ ਹੋਵੇ ਮਾਂ ਪਿਉ ਨੇ ਮਾਰਨਾ ਹੈ, ਪਰ ਚਲਾਕੀ ਵਰਤ ਕੇ ਬਚਿਆ ਜਾ ਸਕਦਾ ਹੈ। ਜੇ ਵਿਸ਼ਵਾਸ਼ ਹੋ ਜਾਵੇ ਕਿ ਗਲਤੀ ਭਾਵੇਂ ਹੋ ਗਈ, ਪਰ ਸੱਚ ਬੋਲਣ 'ਤੇ ਸਜ਼ਾ ਨਹੀਂ ਮਿਲੇਗੀ, ਤਾਂ ਉਹ ਝੂਠ ਦਾ ਸਹਾਰਾ ਨਹੀਂ ਲੈਂਦੇ। ਅਗਰ ਆਮ ਇਨਸਾਨ ਨੂੰ ਇਸ ਮਨੋਵਿਗਿਆਨ ਦੀ ਸਮਝ ਆ ਜਾਵੇ ਤਾਂ ਉਹ ਔਰਤਾਂ ਵਲੋਂ ਕੀਤੇ ਜਾਂਦੇ ਜਾਨੂ ਟੂਣਿਆਂ ਦੀ ਜੜ ਤੱਕ ਪਹੁੰਚ ਸਕਦਾ ਹੈ। ਜੋ ਧਿਰ ਸਰੀਰਕ ਪੱਖੋਂ ਨਿਤਾਣੀ ਹੈ। ਜੋ ਧਿਰ ਆਰਥਕ ਪੱਖੋਂ ਕੰਗਾਲ ਹੈ। ਜਿਸ ਕੋਲ ਜ਼ਮੀਨ ਘਰ ਆਦਿ ਦੀ ਮਾਲਕੀ ਨਹੀਂ ਹੈ। ਜਿਸ ਨੂੰ ਘਰ ਤੋਂ ਬਾਹਰ ਜਾ ਕੇ ਕੰਮ ਕਰਕੇ ਰੁਜ਼ਗਾਰ ਕਮਾ ਲੈਣ ਦੀ ਹਿੰਮਤ ਹੀ ਨਹੀਂ ਦਿੱਤੀ ਗਈ। ਜਿਸ ਨੂੰ ਹਰ ਆਮ ਤੇ ਖਾਸ ਵਿਅਕਤੀ ਹਾਬੜੀਆਂ ਨਜ਼ਰਾਂ ਨਾਲ ਵੇਖੇ। ਜੋ ਘਰ ਦੇ ਅੰਦਰ ਅਤੇ ਘਰ ਤੋਂ ਬਾਹਰ ਕਿਤੇ ਭੀ ਸੁਰੱਖਿਅਤ ਨਾ ਹੋਵੇ। ਜਦੋਂ ਦਿਲ ਕਰੇ ਕੋਈ ਉਸ ਦਾ ਅਪਮਾਨ ਕਰੇ ਜਾਂ ਘਰੋਂ ਬਾਹਰ ਨਿਕਲ ਜਾਣ ਦੀ ਧਮਕੀ ਦੇ ਦੇਵੇ।... ਅਜਿਹੀ ਅਵਸਥਾ ਵਿੱਚ ਔਰਤ ਕੋਲ ਆਖਰੀ ਹਥਿਆਰ ਰਹਿ ਜਾਂਦਾ ਹੈ "ਜਾਨੂ ਟੂਣੇ"।

ਭਾਰਤ ਦਾ ਇਤਿਹਾਸ ਪੜ੍ਹ ਕੇ ਪਤਾ ਲਗਦਾ ਹੈ ਕਿ ਇਥੋਂ ਦੇ ਵਸਨੀਕ ਸਦੀਆਂ ਤਕ ਗੁਲਾਮੀ ਵਾਲੇ ਨਰਕੀ ਜੀਵਨ ਤੋਂ ਨਿਜਾਤ ਨਾ ਪਾ ਸਕੇ। ਇਨ੍ਹਾਂ ਦੇ ਘਰ ਲੁੱਟੇ ਗਏ ਜ਼ਮੀਨਾਂ ਜਾਇਦਾਦਾਂ ਤੋਂ ਵਾਂਝੇ ਕਰ ਦਿੱਤੇ ਗਏ। ਜੁਆਨ ਬਹੂ ਬੇਟੀਆਂ ਨੂੰ ਜਰਵਾਣਿਆਂ ਨੇ ਆਪਣੀ ਹਵਸ਼ ਦੀਆਂ ਸ਼ਿਕਾਰ ਬਣਾਇਆ। ਧਰਮ ਅਸਥਾਨ ਮਿੱਟੀ ਵਿਚ ਮਿਲਾ ਦਿੱਤੇ ਗਏ। ਦਸਤਾਰ ਬੰਨ੍ਹਣ 'ਤੇ ਰੋਕ ਲਾ ਦਿੱਤੀ ਗਈ। ਝੰਡੇ ਝੂਲਣੋਂ ਰਹਿ ਗਏ। ਢੋਲ ਨਗਾਰੇ ਗੂੰਗੇ ਹੋ ਗਏ। ਘੋੜਿਆਂ ਦੀ ਸਵਾਰੀ ਕਰਨ 'ਤੇ ਪਾਬੰਦੀ ਲਾ ਦਿੱਤੀ ਗਈ। ਸਾਰੇ ਤਰ੍ਹਾਂ ਦੇ ਹਥਿਆਰ ਖੋਹ ਲਏ। "ਧਰਮ" ਪੈਰਾਂ ਵਿੱਚ ਰੋਲ ਦਿੱਤਾ। ਅਣਖ ਸਵੈਮਾਣ ਧੂੜ ਬਣ ਕੇ ਉੱਡ ਗਏ। ਜਿਸ ਕਿਸੇ ਨੇ ਅਧਿਕਾਰ ਪ੍ਰਾਪਤ ਕਰਨ ਦੀ ਜ਼ਰਾ ਜਿੰਨੀ "ਗੁਸਤਾਖੀ" ਕੀਤੀ, ਉਸ ਨੇ ਟੁਕੜੇ ਕਰ ਕੇ ਕਾਵਾਂ ਕੁੱਤਿਆਂ ਅੱਗੇ ਸੁੱਟ ਦਿੱਤਾ। ਬਚੇ ਹੋਏ ਲੋਕਾਂ ਨੇ ਲੰਮੇ ਪੈ ਕੇ ਹਾਕਮ ਧਿਰ ਦੀ ਗੁਲਾਮੀ ਸਵੀਕਾਰ ਕਰ ਲਈ। ਬਚੇ ਹੋਏ ਲੋਕਾਂ ਵਿੱਚੋਂ ਬਹੁਤ ਸਾਰੇ ਜੰਗਲਾਂ ਵੱਲ ਨੱਸ ਗਏ। ਸਾਰੇ ਬੰਨਿਉਂ ਨਿਰਾਸ, ਮਾਯੂਸ ਲੋਕ ਦੁਸ਼ਮਣ ਤੋਂ ਬਦਲਾ ਲੈਣਾ ਚਾਹੁੰਦੇ ਸਨ। ਆਪਣਾ ਖੁੱਸਿਆ ਹੋਇਆ ਰਾਗ ਭਾਗ ਇੱਜ਼ਤ ਮਾਣ ਵਾਪਸ ਪ੍ਰਾਪਤ ਕਰਨਾ ਚਾਹੁੰਦੇ ਸਨ। ਬਿਨਾਂ ਕਿਸੇ ਲੰਮੀ ਸਕੀਮ ਤੋਂ ਰਾਜ ਗੱਦੀ 'ਤੇ ਬੈਠਣਾ ਚਾਹੁੰਦੇ ਸਨ। ਨੰਗੇ ਧੜ ਖਾਲੀ ਹੱਥ ਦੁਸ਼ਮਣ ਨੂੰ ਖਤਮ ਕਰ ਦੇਣਾ ਚਾਹੁੰਦੇ ਸਨ। ਅਜਿਹੀ ਨਿੱਘਰੀ ਹੋਈ ਮਾਨਸਿਕ ਦਸ਼ਾ ਵਿਚੋਂ ਜਾਦੂ ਮੰਤਰਾਂ ਦਾ ਜਨਮ ਹੋਇਆ ਮੰਨਿਆਂ ਜਾ ਸਕਦਾ ਹੈ। ਅਜਿਹਾ ਕੋਈ ਮੰਤਰ ਤਿਆਰ ਕਰੀਏ ਕਿ ਦੂਰ ਬੈਠੇ ਹੀ ਮੰਤਰ ਸ਼ਕਤੀ ਦੁਆਰਾ ਸਾਰੇ ਦੁਸ਼ਮਣਾਂ ਨੂੰ ਭਸਮ ਕਰ ਦੇਈਏ। ਵਿਰੋਧੀਆਂ ਨੂੰ ਅੰਨ੍ਹੇ ਕਰ ਦੇਈਏ, ਪਾਗਲ ਹੋ ਜਾਣ ਸਾਰੇ ਦੁਸ਼ਮਣ। ਦੁਸ਼ਮਣ

ਦੀਆਂ ਫੌਜਾਂ ਦੇ ਮੁਕਾਬਲੇ ਸਾਡੇ ਕੋਲ ਕੋਈ ਫੌਜ ਨਹੀਂ, ਤੋਪਾਂ ਨਹੀਂ, ਹਾਥੀ ਘੋੜੇ ਨਹੀਂ। ਹਾਂ ਕਠਨ ਤਪੱਸਿਆ ਕਰਕੇ, ਚਲੀਹੇ ਕੱਟ ਕੇ, ਮੰਤਰ ਜਾਪ ਕਰਕੇ, ਸਿਮਰਨ ਕਰਕੇ ਅਜਿਹਾ "ਅਮੋਘ ਬਣ" (ਐਟਮ ਬੰਬ) ਤਿਆਰ ਕਰ ਲਈਏ ਕਿ ਦੂਰੋਂ ਹੀ ਦੁਸ਼ਮਣ ਨੂੰ ਸਪੁਰਦੇ ਖਾਕ ਕਰ ਦੇਈਏ।

ਜੋ ਲੋਕ ਜਿੰਦਗੀ ਦੀਆਂ ਕਠੋਰ ਸੱਚਾਈਆਂ ਦਾ ਸਾਹਮਣਾ ਨਾ ਕਰ ਸਕੇ। ਹਰ ਮੁਹਾਜ 'ਤੇ ਹਾਰ ਚੁੱਕੇ ਕਾਇਰ ਲੋਕ ਆਪਣਾ ਕਾਲਪਨਿਕ (ਸੁਪਨਮਈ) ਸੰਸਾਰ ਸਿਰਜ ਲੈਂਦੇ ਹਨ। ਲਾਲ ਪੀਲੇ, ਨੀਲੇ, ਚਿੱਟੇ ਬਸਤਰ ਪਹਿਨ ਕੇ ਕਿਸੇ ਧਰਮ ਦਾ ਲੇਬਲ ਚਿਪਕਾ ਕੇ ਧਰਮ ਅਸਥਾਨ ਉਸਾਰ ਕੇ, ਟੁੱਕੜਬੋਚ ਸੇਵਕਾਂ ਰਾਹੀਂ ਆਪਣੇ ਬਾਰੇ ਵੱਡਾ ਧਰਮੀ ਪੁਰਖ ਹੋਣ ਦਾ ਢੋਲ ਪਿੱਟਦੇ ਹਨ। ਆਪਣੀ ਪੂਜਾ ਕਰਵਾਉਂਦੇ ਹਨ ਤੇ ਵੇਹਲੇ ਬੈਠੇ ਗੁਲਛਰਰੇ ਉਡਾਉਂਦੇ ਹਨ। ਇਸ ਪਿਛੋਕੜ ਨੂੰ ਸਮਝਣ ਤੋਂ ਮਗਰੋਂ ਪਾਠਕਾਂ ਨੂੰ ਉਨ੍ਹਾਂ ਟੂਣੇ ਟਾਮਣਾਂ ਦੀ ਸੌਖਿਆਂ ਸਮਝ ਆ ਜਾਵੇਗੀ ਜੋ ਔਰਤ ਵਰਗ ਵੱਲੋਂ ਵਰਤੋਂ ਵਿੱਚ ਲਿਆਂਦੀ ਜਾ ਰਹੀ ਹੈ। ਸਦੀਆਂ ਤੋਂ ਇਸਤਰੀ ਗੁਲਾਮੀ ਵਾਲਾ ਜੀਵਨ ਬਤੀਤ ਕਰਨ ਲਈ ਮਜ਼ਬੂਰ ਹੈ। ਘਰ ਦੀ ਚਾਰ ਦੀਵਾਰੀ ਵਿੱਚ ਕੈਦ ਹੈ। ਬੱਚਿਆਂ ਨੂੰ ਜਨਮ ਦੇਣਾ ਅਤੇ ਪੰਦਰਾਂ ਵੀਹ ਸਾਲ ਤੱਕ ਉਨ੍ਹਾਂ ਦੀ ਸੇਵਾ ਸੰਭਾਲ ਲਈ ਲੇਖੇ ਲਾ ਦੇਣੇ ਸੁਭਾਵਕ ਹੈ। ਸੱਸ ਸਹੁਰਾ ਨਾਰਾਜ਼ ਨਾ ਹੋ ਜਾਣ। "ਪਤੀ ਪਰਮੇਸ਼ਰ" ਕਿਤੇ ਅੱਖਾਂ ਨਾ ਫੇਰ ਜਾਵੇ। ਕਿਤੇ ਬਦਨਾਮੀ ਵਾਲਾ ਕੋਈ ਦਾਗ ਨਾ ਲੱਗ ਜਾਵੇ। ਜੇ ਕੋਈ ਮੁਸੀਬਤ ਆਣ ਪਈ ਫਿਰ ਮੇਰਾ ਰਾਖਾ ਕੌਣ ਹੋਵੇਗਾ....? ਅਜਿਹੇ ਅਣਗਿਣਤ ਮਸਲੇ ਹਨ ਜਿਨ੍ਹਾਂ ਤੋਂ ਬਚਣ ਦਾ ਕੋਈ ਉਪਾਅ ਨਹੀਂ ਹੈ। ਪੈਸਾ ਨਹੀਂ ਸਿਆਣਪ ਨਹੀਂ, ਵਿਦਿਆ ਨਹੀਂ, ਸਵੈ ਵਿਸ਼ਵਾਸ ਨਹੀਂ। ਆਖਰੀ ਅਮੋਣ ਬਾਣ ਰਹਿ ਗਿਆ, "ਜਾਦੂ ਮੰਤਰ ਟੂਣੇ"। ਜੋਗੀਆਂ, ਤਾਂਤਰਿਕਾਂ, ਪੰਡਿਤਾਂ, ਸਾਧਾਂ, ਸੰਤਾਂ ਤੋਂ ਮੰਤਰ ਲੈਣੇ ਤੇ ਟੂਣੇ ਕਰਨੇ, ਕਰਾਉਣੇ। ਪਤੀ ਨੂੰ ਮੰਤਰਾਂ ਦੁਆਰਾ ਆਪਣੇ ਕਾਬੂ ਵਿੱਚ ਰੱਖਣਾ। ਕੋਈ ਹੋਰ ਸੋਹਣੀ ਔਰਤ ਆਪਣੇ ਰੂਪ ਦਾ ਜਾਦੂ ਸੁੱਟ ਕੇ ਮੇਰੇ ਪਤੀ ਨੂੰ ਆਪਣੇ ਮਗਰ ਲਾ ਕੇ ਨਾ ਲੈ ਜਾਵੇ। ਇਸ ਤੋਂ ਬਚਾ ਕੇ ਰੱਖਣਾ ਪਵੇਗਾ। ਸੱਸ ਸਹੁਰਾ, ਨਣਾਨ, ਦਰਾਣੀਆਂ, ਜੇਠਾਣੀਆਂ ਤੇ ਗੁਆਂਢਣਾਂ ਦੀਆਂ ਭੈੜੀਆਂ ਨਜ਼ਰਾਂ ਤੋਂ ਬਚਾਉਣਾ। ਇਨ੍ਹਾਂ ਕਮਜ਼ੋਰ ਬੀਬੀਆਂ ਦੀ "ਸਹਾਇਤਾ" ਵਾਸਤੇ ਅਣਗਿਣਤ ਸ਼ਿਕਾਰੀ "ਵਸੀਕਰਣ ਮੰਤਰਾਂ" ਦੀਆਂ ਬੋਰੀਆਂ ਭਰ ਕੇ ਦੁਕਾਨਾਂ ਸਜਾਈ ਬੈਠੇ ਹਨ। ਪੰਜ ਦਸ ਰੁਪਏ ਤੋਂ ਸ਼ੁਰੂ ਹੋ ਕੇ ਇਨ੍ਹਾਂ ਮੰਤਰਾਂ ਉਪਾਵਾਂ ਦੀ ਕੀਮਤ ਹਨੂਮਾਨ ਦੀ ਪੂਛ ਵਾਂਗ ਵਧਦੀ ਚਲੀ ਜਾਂਦੀ ਹੈ।

ਆਪਣੇ ਇਕ ਵਾਕਫ ਸੱਜਣ ਦੇ ਘਰ ਜਾਣ ਦਾ ਸਬੱਬ ਬਣ ਗਿਆ। ਉਨ੍ਹਾਂ ਦੇ ਘਰ ਵਿੱਚ ਕਾਫੀ ਦੇਰ ਤੋਂ ਪ੍ਰੇਸ਼ਾਨੀ ਚੱਲ ਰਹੀ ਸੀ। ਬੇਟੀ ਦਾ ਰਿਸ਼ਤਾ ਤਹਿ ਕੀਤਾ, ਮੰਗਣੀ ਹੋ ਗਈ। ਦਾਜ ਦੀ ਮੰਗ ਪੂਰੀ ਨਾ ਕਰ ਸਕਣ ਕਰਕੇ ਮੰਗਣੀ ਤੋੜਨੀ ਪਈ। ਦੂਜੀ ਥਾਵੇਂ ਚੰਗਾ ਪ੍ਰਵਾਰ ਜਾਣ ਕੇ ਮੰਗਣੀ ਕੀਤੀ ਤੇ ਨਾਲ ਹੀ ਚੰਗਾ ਚੋਖਾ ਦਾਜ ਦੇ ਕੇ ਵਿਆਹ ਕਰ ਦਿੱਤਾ। ਕੁੱਝ ਕਾਰਨਾਂ ਕਰਕੇ ਦੋ ਕੁ ਮਹੀਨਿਆਂ ਅੰਦਰ ਇਥੇ ਭੀ ਅਣਬਣ ਹੋ ਗਈ, ਰੋਂਦੀ ਵਿਲਕਦੀ ਲੜਕੀ ਮਾਤਾ ਪਿਤਾ ਕੋਲ ਆ ਗਈ। ਕਿਸੇ "ਸਿਆਣੇ" ਨੇ ਨੇਕ ਰਾਏ ਦਿੱਤੀ ਕਿ ਸੰਤ ਘੋਗੜ ਸਿੰਘ ਜੀ ਬੜੇ ਨਾਮ ਰਸੀਏ ਤੇ ਕਰਨੀ ਵਾਲੇ ਹਨ। ਉਹ ਸਾਰੀਆਂ ਉਪਰੀਆਂ ਹਵਾਵਾਂ ਬਲਾਵਾਂ ਨੂੰ ਕਾਬੂ ਕਰਨ ਦੇ ਨੁਸਖੇ ਜਾਣਦੇ ਹਨ। ਉਨ੍ਹਾਂ ਨੇ ਤਾਂ ਅਣਗਿਣਤ ਉੱਜੜੇ ਪ੍ਰਵਾਰਾਂ ਨੂੰ ਬਸਾਇਆ ਹੈ। ਪਤੀ ਪਤਨੀ ਦੀਆਂ ਗਲਵਕੜੀਆਂ ਪੁਆਈਆਂ ਹਨ। ਇਕ ਵਾਰੀ ਜਾਣ ਵਿੱਚ ਕੋਈ ਹਰਜ਼ ਨਹੀਂ ਹੈ। ਪ੍ਰਵਾਰ ਲੜਕੀ ਨੂੰ ਨਾਲ ਲੈ ਕੇ ਸੰਤ ਜੀ ਦੇ ਚਰਨਾਂ ਵਿੱਚ ਹਾਜ਼ਰ ਹੋ ਗਿਆ। ਵੱਡੇ ਵੱਡੇ ਨੋਟ ਅਰਪਣ ਕੀਤੇ। ਬੜੀ ਆਜਜ਼ੀ ਵਿੱਚ ਪ੍ਰਵਾਰ ਤੇ ਚੱਲ ਰਹੀ "ਸਾੜ੍ਹਸਤੀ" ਬਾਰੇ ਦੱਸਿਆ। ਕੋਈ ਮੰਤਰ, ਧਾਗਾ, ਤਵੀਤ ਮਾਲਾ ਜਾਂ ਬਿਭੂਤੀ ਦਿਓ ਤਾਂ ਕਿ ਲੜਕੀ ਸਹੁਰੇ ਘਰ ਸੁਖੀ ਬਸੇ। "ਸੰਤ" ਜੀ ਨੇ ਗੁਰਬਾਣੀ ਪ੍ਰਤੀ ਵਫਾਦਾਰੀ ਵਿਖਾਉਂਦਿਆਂ ਆਖਿਆ, "ਵੇਖੋ ਭਾਈ! ਅਸੀਂ ਮੰਤਰਾਂ ਜੰਤਰਾਂ, ਟੂਣਿਆਂ 'ਤੇ ਵਿਸ਼ਵਾਸ ਨਹੀਂ ਕਰਦੇ। ਤੁਹਾਨੂੰ ਭੀ ਨਹੀਂ ਕਰਨਾ ਚਾਹੀਦਾ। ਬਸ ਗੁਰਬਾਣੀ ਦਾ ਆਸਰਾ ਤੱਕੋ ਸਾਰੇ ਵਿਗੜੇ ਕਾਰਜ ਰਾਸ ਆ ਜਾਣਗੇ। ਆਹ ਲਉ ! ਗੁਰਬਾਣੀ ਦੀ ਇਸ ਲਾਈਨ ਦਾ ਸਵੇਰੇ ਇਸ਼ਨਾਨ ਕਰਕੇ ਲੜਕੀ ਇਕ ਸੌ ਇਕ ਵਾਰ ਜਾਪ ਕਰਿਆ ਕਰੇ। ਸਵਾ ਮਹੀਨੇ ਅੰਦਰ ਪ੍ਰਾਹੁਣਾ ਤੁਹਾਡੇ ਵੱਲ ਧੂੜਾਂ ਪੁੱਟਦਾ ਆਵੇਗਾ, ਰੋਕਿਆ ਨਹੀਂ ਰੁਕਣਾ। ਸ਼ਬਦ ਦੀ ਸ਼ਕਤੀ ਬੜੀ ਹੁੰਦੀ ਐ ਭਾਈ।" ਘਰ ਵਾਲਿਆਂ ਨੇ ਗੁਰਬਾਣੀ

ਪੰਕਤੀ ਬਾਬੇ ਤੋਂ ਲੈ ਕੇ ਲੜਕੀ ਦੇ ਹਵਾਲੇ ਕਰ ਦਿੱਤੀ। ਅਗਲੇ ਦਿਨ ਤੋਂ ਬੀਬੀ ਨੇ ਦਿੱਤੀ ਗਈ ਪੰਕਤੀ ਦਾ ਜਾਪ ਕਰਨਾ ਸ਼ੁਰੂ ਕਰ ਦਿੱਤਾ। ਦੋ ਮਹੀਨੇ ਬੀਤ ਗਏ। ਪ੍ਰਾਹੁਣੇ ਦਾ ਪ੍ਰਛਾਵਾਂ ਭੀ ਕਿਧਰੇ ਨਾ ਦਿੱਸਿਆ। ਘਰ ਵਾਲਿਆਂ ਨੇ ਸਾਰੀ ਹੋਈ ਬੀਤੀ ਮੈਨੂੰ ਸੁਣਾਈ। ਕਾਫੀ ਕੋਸ਼ਿਸ਼ ਕਰਨ ਤੋਂ ਬਾਅਦ ਸਾਧ ਵਲੋਂ ਦਿੱਤੀ ਗਈ ਗੁਰਬਾਣੀ ਉਨ੍ਹਾਂ ਮੈਨੂੰ ਵਿਖਾਣੀ ਮੰਨ ਲਈ। ਪੰਕਤੀ ਪੜ੍ਹ ਕੇ ਮੈਂ ਤਾਂ ਹੱਕਾ ਬੱਕਾ ਰਹਿ ਗਿਆ। ਸਾਧ ਨੇ ਜਪੁ ਜੀ ਸਾਹਿਬ ਦੀ ਪੰਕਤੀ ਲਿਖ ਕੇ ਦਿੱਤੀ ਸੀ। ਪਰਵਾਰ ਵਾਲਿਆਂ ਨੂੰ ਸਮਝ ਨਹੀਂ ਆਈ। ਪੰਕਤੀ ਸੀ- "ਏਤੇ ਕੀਤੇ ਹੋਰਿ ਕਰੇਹਿ....॥" ਜਿਸ ਦਾ ਸਾਧ ਨੇ ਮਤਲਬ ਕੱਢਿਆ ਸੀ। "ਪਹਿਲਾਂ ਏਨੇ ਸਾਰੇ ਖਸਮ ਕਰ ਲਏ, ਹੁਣ ਹੋਰ ਖਸਮ ਕਰਵਾ ਦਿਓ।

ਗੁਰੂ ਸਾਹਿਬ ਜੀ ਨੇ ਹਰ ਇਕ ਔਰਤ ਮਰਦ ਨੂੰ ਸਹੀ ਮਾਇਨਿਆਂ ਵਿੱਚ ਮਨੁੱਖ ਹੋਣ ਲਈ ਉਤਸ਼ਾਹਤ ਕੀਤਾ ਹੈ। ਬੇ ਮਤਲਬ ਵਾਲੇ ਕਰਮਕਾਂਡ ਜਾਦੂ ਟੂਣਿਆਂ ਵਰਗੇ ਅੰਡਬਰਾਂ ਤੋਂ ਪੂਰੀ ਤਰ੍ਹਾਂ ਮੁਕਤ ਕੀਤਾ ਹੈ। ਜਿਸ ਦਿਨ ਤੋਂ ਮਨੁੱਖ ਨੇ ਪ੍ਰਵਾਰਿਕ ਜ਼ਿੰਦਗੀ ਨੂੰ ਅਪਣਾਇਆ ਹੈ, ਉਸੇ ਦਿਨ ਤੋਂ ਔਰਤ 'ਤੇ ਵਧੀਕੀਆਂ ਕਰਦਾ ਆ ਰਿਹਾ ਹੈ। ਆਪੋ ਆਪਣੀ ਸਮਝ ਮੁਤਾਬਕ ਵਧੀਕੀਆਂ ਤੋਂ ਨਿਜਾਤ ਪਾਉਣ ਵਾਸਤੇ ਜਨਾਨੀਆਂ ਮੰਤਰ ਤੇ ਟੂਣੇ ਭੀ ਖੂਬ ਕਰਦੀਆਂ ਆ ਰਹੀਆਂ ਹਨ। ਅੱਖਾਂ ਖੋਲ੍ਹ ਕੇ, ਚਾਰੇ ਬੰਨੇ ਵਰਤ ਰਹੇ ਵਰਤਾਰੇ ਨੂੰ ਪਰਖ ਕੇ ਵੇਖੋ, ਕੀ ਇਨ੍ਹਾਂ ਮੰਤਰਾਂ ਜਾਂ ਟੂਣਿਆਂ ਨਾਲ ਔਰਤ ਵਰਗ ਦਾ ਕੁੱਝ ਸੰਵਰਿਆ ਹੈ? ਅਗਰ ਕੁੱਝ ਸਮਾਂ ਵਿਦਿਆ ਹਾਸਲ ਕਰਨ 'ਤੇ ਖਰਚ ਕੀਤਾ ਹੁੰਦਾ। ਕੋਈ ਪੈਸੇ ਕਮਾਉਣ ਵਾਲਾ ਕਾਰੋਬਾਰ ਸਿੱਖਿਆ ਹੁੰਦਾ। ਆਪਣੇ ਖੁੱਸੇ ਹੋਏ ਹੱਕ ਲੈਣ ਵਾਸਤੇ ਰਾਹ ਤਲਾਸ਼ੇ ਹੁੰਦੇ ਤਾਂ ਹੁਣ ਤੱਕ ਬਹੁਤ ਸਾਰਾ ਸੁਧਾਰ ਹੋ ਚੁੱਕਿਆ ਹੋਣਾ ਸੀ। ਆਓ ਅੱਗੋਂ ਗੁਰਬਾਣੀ ਵਿਚੋਂ ਪੜ੍ਹੀਏ ਸਤਿਗੁਰੂ ਜੀ ਟੂਣਿਆਂ ਅਤੇ ਮੰਤਰਾਂ ਆਦਿ ਬਾਰੇ ਕੀ ਸੇਧ ਬਖਸ਼ ਰਹੇ ਹਨ-

**ਆਉ ਸਖੀ ਗੁਣ "ਕਾਮਣ" ਕਰੀਹਾ ਜੀਉ॥**
**ਮਿਲਿ ਸੰਤ ਜਨਾ ਰੰਗੁ ਮਾਣਹਿ ਰਲੀਆ ਜੀਉ॥**
**ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ॥**
**ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ॥** (173)

ਹੇ ਸਹੇਲੀਓ ! (ਸਤਸੰਗੀਓ) ਆਉ ਰਲ ਮਿਲ ਕੇ ਵਿਚਾਰਾਂ ਕਰੀਏ। ਹੋਰ ਸਾਰੇ ਕੂੜੇ ਕਰਮ ਤਿਆਗ ਕੇ ਗੁਣਾਂ ਨੂੰ ਧਾਰਨ ਕਰੀਏ। ਟੂਣੇ ਟਾਮਣ ਕਿਸੇ ਕੰਮ ਨਹੀਂ ਆਉਣੇ, ਜੀਵਨ ਵਿੱਚ ਗੁਣ ਪੈਦਾ ਹੋ ਜਾਣ ਹਰ ਕੋਈ ਆਦਰ ਦਿੰਦਾ ਹੈ। ਗੁਰੂ ਨੂੰ ਮਿਲੇ ਕੇ ਜੀਵਨ ਦੇ ਅਸਲੀ ਸੁਆਦ ਦਾ ਪਤਾ ਲਗਦਾ ਹੈ ਕਿਉਂਕਿ ਗੁਰੂ ਦਾ ਗਿਆਨ ਰੂਪੀ ਚਿਰਾਗ ਅਗਿਆਨਤਾ ਵਾਲੇ ਅੰਧੇਰੇ ਮਨ ਨੂੰ ਗਿਆਨ ਨਾਲ ਭਰ ਦੇਵੇਗਾ। ਗਿਆਨਵਾਨ ਔਰਤ ਪਤੀ ਨੂੰ ਖੁਸ਼ ਕਰਨ ਖਾਤਰ ਟੂਣੇ ਟਾਮਣ ਨਹੀਂ ਕਰਦੀ, ਗੁਣਵਾਨ ਬਣਦੀ ਹੈ। ਰੂਪ 'ਤੇ ਮੋਹਿਤ ਹੋ ਕੇ ਨਹੀਂ ਸਗੋਂ ਗੁਣਾਂ ਦੀ ਕਦਰ ਕਰਦਿਆਂ ਪਤੀ ਪਰਮੇਸ਼ਰ ਮੇਹਰਵਾਨ ਹੋ ਜਾਂਦਾ ਹੈ।

**"ਗੁਣ ਕਾਮਣ" ਕਰਿ ਕੰਤੁ ਰੀਝਾਇਆ॥**
**ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ॥** (737)

ਹੇ ਪੁੱਤਰੀ ! ਤੂੰ ਆਪਣੇ ਤਨ ਮਨ ਨੂੰ ਗੁਣਾਂ ਨਾਲ ਭਰਪੂਰ ਕਰ ਲੈ। ਤੇਰੇ ਗੁਣਾਂ 'ਤੇ ਤੇਰਾ ਪਤੀ ਖੁਸ਼ ਹੋਵੇਗਾ। ਕਿਸੇ ਟੂਣੇ ਵਾਲੇ ਗਲਤ ਰਾਹ ਨਾ ਪਵੀਂ। ਅਜਿਹੀ ਉੱਤਮ ਸਿੱਖਿਆ ਸਤਿਗੁਰੂ ਜੀ ਤੋਂ ਮਿਲਦੀ ਹੈ। ਗੁਰੂ ਦੇ ਗਿਆਨ ਰਾਹੀਂ ਸਭ ਵਹਿਮ ਭਰਮ ਜਾਦੂ ਟੂਣੇ, ਪਰੇ ਸੁੱਟ ਪਾਈਦੇ ਹਨ।

**ਬਹਿ ਸਾਚੇ ਲਿਖਿਆ, ਅੰਮ੍ਰਿਤ ਬਿਖਿਆ, ਜਿਤੁ ਲਾਇਆ ਤਿਤੁ ਲਾਗਾ॥ ਕਾਮਣਿਆਰੀ "ਕਾਮਣ" ਪਾਏ, ਬਹੁ ਰੰਗੀ ਗਲਿ ਤਾਗਾ॥** (582)

ਹੇ ਬੇਟੀ ! ਸੱਚੇ ਗੁਰੂ ਦੀ ਸੱਚੀ ਸਿੱਖਿਆ ਧਿਆਨ ਸੱਚੇ ਗੁਰੂ ਦੀ ਸੱਚੀ ਸਿੱਖਿਆ ਧਿਆਨ ਪੂਰਵਕ ਸੁਣ। ਆਪਣੇ ਅੰਮ੍ਰਿਤ ਵਰਗੇ ਜੀਵਨ ਨੂੰ ਜਹਿਰ ਨਾਲ ਨਾ ਭਰ। ਜੋ ਗੁਰੂ ਕਹਿੰਦਾ ਹੈ ਸੋ ਕਰ, ਕਿਉਂਕਿ ਇਸੇ ਵਿੱਚ ਤੇਰਾ ਕਲਿਆਣ ਹੈ। ਬਹੁਤ ਸਾਰੀਆਂ ਨਾ ਸਮਝ ਔਰਤਾਂ ਆਪਣੇ ਗਲਾਂ ਵਿੱਚ ਰੰਗ ਬਿਰੰਗੇ ਤਾਘੇ ਤਵੀਤ ਆਦਿ ਪਾਉਂਦੀਆਂ ਹਨ। ਗੁਰੂ ਦਾ ਆਖਿਆ ਸਵੀਕਾਰ ਕਰੋ। ਤਾਘੇ ਤਵੀਤਾਂ ਦਾ ਮੁਕੰਮਲ ਤਿਆਗ ਕਰ ਦਿਉ।

**ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ॥**
**ਗੁਣ 'ਕਾਮਣ' ਕਾਮਣਿ ਕਰੈ, ਤਉ ਪਿਆਰੇ ਕਉ ਪਾਵੈ॥** (725)

ਹੇ ਬੇਟੀ ! ਅਗਰ ਤੂੰ ਨਿਰੰਕਾਰ ਦੇ "ਹੁਕਮ"

(ਸ੍ਰਿਸ਼ਟੀ ਚੱਲਣ ਦੀ ਮਰਿਆਦਾ) ਨੂੰ ਸਮਝ ਲਵੇਂ ਤਾਂ ਸਮਝ ਲੈ ਤੇਰਾ ਜੀਵਨ ਸਫ਼ਲ ਹੋ ਗਿਆ। ਪ੍ਰਭੂ ਦਾ ਨਿਰਮਲ ਭੈਅ ਤੇਰੇ ਲਈ ਚੰਦਨ ਦੀ ਸੁਗੰਧੀ ਬਣ ਜਾਵੇਗਾ। ਜਦੋਂ ਤੂੰ ਔਗੁਣਾਂ ਨੂੰ ਤਿਆਗ ਦੇਵੇਂਗੀ। ਗੁਣਾਂ ਨੂੰ ਜੀਵਨ ਵਿੱਚ ਅਪਨਾ ਲਵੇਂਗੀ, ਸਮਝ ਲਵੀਂ ਤੈਨੂੰ ਅਸਲੀ ਟੂਣਾ ਕਰਨਾ ਆ ਗਿਆ। ਇਸ ਤਰ੍ਹਾਂ ਪਿਆਰਾ ਮਿਲ ਪੈਂਦਾ ਹੈ, ਦੂਰੀ ਖਤਮ ਹੋ ਜਾਂਦੀ ਹੈ।

**ਚਲੁ ਚਲੁ ਸਖੀ ਹਮ ਪ੍ਰਭ ਪਰਬੋਧਹ, ਗੁਣ "ਕਾਮਣ" ਕਰਿ ਹਰਿ ਪ੍ਰਭੁ ਲਹੀਆ॥**
**ਭਗਤ ਵਛਲੁ ਉਆ ਕੋ ਨਾਮੁ ਕਹੀਅਤੁ ਹੈ, ਸਰਣਿ ਪ੍ਰਭੂ ਤਿਸੁ ਪਾਛੈ ਪਈਆ॥**
**ਖਿਮਾ ਸੀਗਾਰ ਕਰੇ ਪ੍ਰਭ ਖੁਸੀਆ, ਮਨਿ ਦੀਪਕ ਗੁਰ ਗਿਆਨੁ ਬਲਈਆ॥**
**ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ, ਹਮ ਤਿਸ ਆਗੈ ਜੀਉ ਕਟਿ ਕਟਿ ਪਈਆ॥** (836)

ਹੇ ਸਹੇਲੀਓ ! ਆਉ ਰਲ ਮਿਲ ਕੇ ਪਤੀ (ਪਰਮਾਤਮਾ) ਨੂੰ ਮਿਲਣ ਦੇ ਢੰਗ ਲੱਭੀਏ। ਅਜਿਹੇ ਤਰੀਕੇ ਅਪਣਾਈਏ, ਜਿਨ੍ਹਾਂ ਦੁਆਰਾ ਪਤੀ ਖੁਸ਼ ਹੋ ਜਾਵੇ। ਅਜਿਹੇ ਟੂਣੇ ਕਰੀਏ ਕਿ ਮਾਲਕ ਮੇਹਰਵਾਨ ਹੋ ਜਾਵੇ। ਉਹ ਪਿਆਰਾ ਭਗਤਾਂ 'ਤੇ ਕਿਰਪਾ ਕਰਨ ਵਾਲਾ ਹੈ। ਇਸ ਲਈ ਸਿਰਫ ਉਸੇ ਦੀ ਓਟ ਲਈਦੀ ਹੈ। ਖਿਮਾ ਕਰ ਦੇਣ ਦਾ ਸੁਭਾ ਬਣਾ ਲਈਏ। ਹਰ ਤਰ੍ਹਾਂ ਦੇ ਵਿਸ਼ੇ ਵਿਕਾਰ ਤੇ ਔਗੁਣ ਤਿਆਗ ਦੇਈਏ। ਹੋਰ ਸ਼ਿੰਗਾਰ ਕਰਨ ਦੀ ਥਾਂ ਬਸ ਏਹੀ ਸ਼ਿੰਗਾਰ ਕਰਨਾ ਚਾਹੀਦਾ ਹੈ। ਗੁਰੂ ਦੀ ਸਿੱਖਿਆ ਨਾਲ ਮਨ ਵਿਚੋਂ ਅਗਿਆਨਤਾ ਦਾ ਹਨੇਰਾ ਖਤਮ ਹੋ ਜਾਂਦਾ ਹੈ। ਗਿਆਨ ਦੇ ਚਾਨਣ ਨਾਲ ਖੋਟੇ ਖਰੇ ਦੀ, ਠੀਕ ਗਲਤ ਦੀ ਪਛਾਣ ਹੋ ਜਾਂਦੀ ਹੈ। ਗਿਆਨ ਨਾਲ ਲਬਰੇਜ਼ ਜੀਵਨ ਹੋ ਜਾਣ 'ਤੇ ਜੋ ਪਤੀ (ਰੱਬ) ਨਾਲ ਗੂੜ੍ਹਾ ਪਿਆਰ ਬਣੇਗਾ, ਉਹ ਬਿਆਨ ਤੋਂ ਬਾਹਰਾ ਹੋਵੇਗਾ। ਅਸੀਂ ਆਪਣਾ ਆਪਾ ਤਨ, ਮਨ ਉਸ ਦੇ ਅੱਗੇ ਨਿਛਾਵਰ ਕਰ ਦੇਈਏ।

ਆਪਣੀਆਂ ਅਣਗਿਣਤ ਮੁਸੀਬਤਾਂ ਨੂੰ ਦੂਰ ਕਰਨ ਲਈ ਔਰਤਾਂ ਬਹੁਤ ਉਹੜ ਪੋਹੜ ਕਰਦੀਆਂ ਹਨ। ਪ੍ਰਮੁੱਖ ਕਾਰਨ ਹੈ ਅਣਪੜ੍ਹਤਾ। ਪੜ੍ਹਾਈ ਨਾਲ ਅਕਲ ਵਧਦੀ ਹੈ। ਅਕਲ ਨਾਲ ਮਸਲੇ ਨਜਿੱਠਣ ਦੀ ਜਾਚ ਆਉਂਦੀ ਹੈ। ਮੁਸੀਬਤਾਂ ਤੋਂ ਬਚਣ ਦਾ ਰਸਤਾ ਕੱਢ ਲਈਦਾ ਹੈ। ਵਿਦਿਆ ਨਾਲ ਹੀ ਪੈਸਾ ਕਮਾਉਣ ਦੇ ਤਰੀਕੇ ਸਿੱਖੇ ਜਾ ਸਕਦੇ ਹਨ। ਅੱਖਾਂ ਨੀਵੀਆਂ ਕਰਕੇ ਬਾਰ ਬਾਰ ਪਤੀ ਅੱਗੇ ਹੱਥ ਨਹੀਂ ਫੈਲਾਉਣੇ ਪੈਣਗੇ। ਜਦੋਂ ਸਵੈ ਨਿਰਭਰਤਾ ਆ ਗਈ, ਸਵੈ ਵਿਸ਼ਵਾਸ਼ ਪੈਦਾ ਹੋ ਗਿਆ। ਗਿਆਨ ਨਾਲ ਠੀਕ ਅਤੇ ਗਲਤ ਦੀ ਪਛਾਣ ਹੋ ਗਈ। ਉਸ ਹਾਲਤ ਵਿੱਚ ਟੂਣੇ ਕਰਾਉਣ ਦੀ ਜ਼ਰੂਰਤ ਖਤਮ ਹੋ ਜਾਵੇਗੀ। ਧਾਗੇ ਤਵੀਤ ਸਾਰੇ ਮੂਰਖਤਾ ਨਜ਼ਰ ਆ ਜਾਣਗੇ। ਅਖੌਤੀ ਸਿਆਣਿਆਂ ਤੋਂ ਪੁੱਛਣਾ ਦੱਸਣਾ ਕਰਾਉਣ ਦੀ ਇੱਛਾ ਖਤਮ ਹੋ ਜਾਵੇਗੀ। ਵੱਡੀਆਂ ਨੌਕਰੀਆਂ 'ਤੇ ਲੱਗੀਆਂ ਔਰਤਾਂ, ਮੰਤਰਾਂ ਜਾਂ ਟੂਣਿਆਂ ਨਾਲ ਉਥੇ ਸਲੈਕਟ ਨਹੀਂ ਹੋਇਆਂ, ਆਪਣੀ ਵਿਦਿਅਕ ਯੋਗਤਾ ਅਤੇ ਗੁਣਾਂ ਕਾਰਨ ਸਲੈਕਟ ਹੋਈਆਂ ਹਨ। ਚੰਗੀਆਂ ਨੌਕਰੀਆਂ 'ਤੇ ਕੰਮ ਕਰਨ ਵਾਲੀਆਂ ਇਸਤਰੀਆਂ ਸ਼ਿੰਗਾਰ ਕਰ ਕੇ ਕੰਮ 'ਤੇ ਨਹੀਂ ਜਾਂਦੀਆਂ। ਸਗੋਂ ਲੋੜ ਮੁਤਾਬਕ ਕੱਪੜੇ ਪਹਿਨਦੀਆਂ ਹਨ। ਵੱਡੇ ਅਹੁਦੇ ਵਾਲੀਆਂ ਔਰਤਾਂ ਦੇ ਪੈਸੇ ਅਤੇ ਸਿਆਣਪ ਅੱਗੇ ਪਤੀ ਭੀ ਝੁਕਦਾ ਹੈ। ਪਰਵਾਰ ਦੇ ਬਾਕੀ ਮੈਂਬਰ ਭੀ ਸਲਾਹ ਲੈ ਕੇ ਕੰਮ ਕਰਦੇ ਹਨ। ਉਸ ਨੂੰ ਆਪਣੀ ਮੰਗ ਮਨਵਾਉਣ ਲਈ ਟੂਣੇ ਧਾਗੇ ਨਹੀਂ ਕਰਾਉਣੇ ਪੈਂਦੇ। ਸਾਧਾਂ ਦੇ ਡੇਰਿਆਂ ਦੇ ਚੱਕਰ ਨਹੀਂ ਲਾਉਣੇ ਪੈਂਦੇ। ਉਸ ਦੀ ਵਿਦਿਆ ਅਤੇ ਗੁਣੌਂ ਹੀ ਉਸ ਦੇ "ਟੂਣੇ" ਹਨ। ਜਿਨ੍ਹਾਂ ਮਾਤਾਵਾਂ ਦਾ ਇਤਿਹਾਸ ਵਿੱਚ ਸਨਮਾਨਯੋਗ ਥਾਂ ਹੈ, ਉਹ ਟੂਣੇ ਧਾਗੇ ਜਾਂ ਤਵੀਤਾਂ ਆਦਿ ਦੀ ਕਿਰਪਾ ਸਦਕਾ ਅੱਗੇ ਨਹੀਂ ਆਈਆਂ। ਉਨ੍ਹਾਂ ਨੇ ਜੋ ਕੁੱਝ ਕੀਤਾ, ਆਪਣੀ ਸਿਆਣਪ ਅਤੇ ਦਲੇਰੀ ਨਾਲ ਕੀਤਾ। ਅਨੇਕ ਮੁਸ਼ਕਲਾਂ 'ਤੇ ਜਿੱਤ ਪ੍ਰਾਪਤ ਕੀਤੀ। ਗੁਲਾਮੀ ਦੇ ਸੰਗਲ ਤੋੜੇ, ਹੋਰਨਾਂ ਲਈ ਚਾਨਣ ਮੁਨਾਰਾ ਬਣੀਆਂ।

**ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀ॥**
**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥**
**ਪਿਰੁ ਰੀਸਾਲੂ ਤਾ ਮਿਲੈ, ਜਾ ਗੁਰ ਕਾ ਸਬਦੁ ਸੁਣੀ॥**

(17)

*9855151699*

**********



# ਹਰਿਮੰਦਰ ਕਿ ਦਰਬਾਰ ਸਾਹਿਬ ?

ਪੇਸ਼ਕਸ਼
ਗੁਰਪ੍ਰੀਤ ਸਿੰਘ ਜੈਪੁਰ

ਲੇਖਕ: ਰਾਜਿੰਦਰ ਸਿੰਘ
{ਮੁੱਖ ਸੇਵਾਦਾਰ ਸ਼੍ਰੋਮਣੀ ਖਾਲਸਾ ਪੰਚਾਇਤ}

ਦਾਸ ਦਾ ਜਨਮ ਭਾਂਵੇਂ ਮੌਜੂਦਾ ਪਾਕਿਸਤਾਨ ਦਾ ਹੈ, ਪਰ ਅਜੇ ਦੋ ਕੁ ਸਾਲ ਦੀ ਉਮਰ ਸੀ ਜਦੋਂ ਦੇਸ਼ ਦੀ ਅਤਿ ਮੰਦਭਾਗੀ ਵੰਡ ਹੋ ਗਈ। ਵੰਡ ਤਾਂ ਵੰਡ ਹੋਈ, ਪੰਜਾਬ ਤਾਂ ਜਿਵੇਂ ਜ਼ੁਲਮ ਦੀ ਭੱਠੀ ਬਣ ਗਿਆ। ਡਾਕਟਰ ਪਿਤਾ ਨੂੰ ਬਹੁਤ ਮਾਣ ਸੀ,ਲੰਮਾਂ ਸਮਾਂ ਹੋ ਗਿਆ ਇਥੇ ਸੇਵਾ ਕਰਦਿਆਂ,ਭਲਾ ਸਾਨੂੰ ਕਿਸੇ ਕੀ ਆਖਣੈ? ਕੁੱਝ ਦਿਨਾਂ ਤੱਕ ਸ਼ਾਂਤੀ ਹੋ ਜਾਵੇਗੀ। ਪਰ ਜਿਵੇਂ ਗੁਰਬਾਣੀ ਦਾ ਫੁਰਮਾਨ ਹੈ : "ਦਾਵਾ ਅਗਨ ਬਹੁਤੁ ਤ੍ਰਿਣਜਾਲੇ ਕੋਈ ਹਰਿਆ ਬੂਟ ਰਹਿਓਰੀ" ॥ ਪੰਨਾਂ 383 ॥

ਉਹ ਹਰਿਆ ਬੂਟ ਬਣਨਾਂ ਸ਼ਾਇਦ ਭਾਗਾਂ ਵਿੱਚ ਨਹੀਂ ਸੀ। ਪਿਤਾ ਜੀ, ਜਿਨ੍ਹਾਂ ਨੂੰ ਅਸੀਂ ਸਾਰੇ ਦਾਰ ਜੀ ਆਖਦੇ ਹਾਂ, ਨੂੰ ਪਤਾ ਲੱਗਾ ਕਿ, ਕਿ ਦੁਸ਼ਮਣ ਚੜ੍ਹ ਆਇਆ ਹੈ, ਬੱਸ ਪਲਾਂ ਦੀ ਦੇਰ ਹੈ। ਸ਼ਾਇਦ ਪਲਾਂ ਤੋਂ ਵੀ ਘੱਟ ਸਮੇਂ ਵਿੱਚ ਹੀ,ਪਰਿਵਾਰ ਨੂੰ ਖਿੱਚ-ਧੂਹ ਕੇ ਨਿਕਲ ਤੁਰੇ, ਇਹ ਵੀ ਵੇਖਣ ਦਾ ਮੌਕਾ ਹੀ ਨਾਂ ਮਿਲਿਆ,ਕਿਸੇ ਦੇ ਪੈਰਾਂ ਵਿੱਚ ਜੁੱਤੀ ਜਾਂ ਸਿਰ 'ਤੇ ਪੱਲਾ ਵੀ ਹੈ ਕਿ ਨਹੀਂ? ਹਾਂ!ਇਸ ਹਾਲਤ ਵਿੱਚ ਕਿਰਪਾਨ ਚੁੱਕਣੀ ਵੀ ਨਾਂ ਭੁੱਲੇ। ਆਖਿਰ ਛੋਟੇ ਛੋਟੇ ਬੱਚਿਆਂ ਨਾਲ ਕਿੰਨਾਂ ਕੁ ਭੱਜ ਲੈਣਾਂ ਸੀ? ਦੁਸ਼ਮਣ ਪੈੜਨੱਪਦਾ ਪਿੱਛੇ ਹੀ ਆ ਚੜ੍ਹਿਆ। ਕਿਰਪਾਨ ਦੇ ਧਨੀ ਦਾਰ ਜੀ ਨੇ ਹਿੰਮਤ ਨਾਂ ਛੱਡੀ,ਨਿੱਤਰ ਪਏ ਮੁਕਾਬਲੇ ਵਿੱਚ। ਪਰ ਇਕੱਲੀ ਜਾਨ ਨੇ ਕਿੰਨੀ ਕੁ ਦੇਰ ਸੈਂਕੜੇ ਦਰਿੰਦਿਆਂ ਦਾ ਮੁਕਾਬਲਾ ਕਰਨਾਂ ਸੀ? ਸ਼ਹੀਦੀ ਪਾ ਗਏ। ਕਿਸ ਨੂੰ ਦੋਸ਼ ਦੇਵਾਂ ਉਹਨਾਂ ਦੀ ਸ਼ਹਾਦਤ ਦਾ ? ਕਿਉਂ ਕਿ ਜਿੰਨਾਂ ਪਿੱਛੋਂ ਆ ਕੇ ਬਾਕੀ ਸਾਰੇ ਪਰਿਵਾਰ ਨੂੰ ਬਚਾਇਆ, ਉਹ ਵੀ ਓਸੇ ਕੌਮ ਦੇ ਸਨ, ਜਿਸ ਕੌਮ ਦੇ ਦਾਰ ਜੀ ਨੂੰ ਕੋਹ-ਕੋਹ ਕੇ ਸ਼ਹੀਦ ਕਰਨ ਵਾਲੇ ਅਤੇ ਸਾਡੇ ਘਰ ਨੂੰ ਲੁੱਟਣ ਵਾਲੇ ਸਨ। ਫਰਕ ਸਿਰਫ ਇਤਨਾਂ ਹੀ ਸੀ ਕਿ,ਉਹ ਬਾਹਰੋਂ ਹਮਲਾਵਰ ਹੋ ਕੇ ਆਏ ਸਨ,ਇਹ ਆਪਣੇ ਨਗਰ ਦੇ, ਦਹਾਕਿਆਂ ਦੇ ਗੁਆਂਢੀ, ਜੋ ਖਬਰ ਮਿਲਣ 'ਤੇ ਮਗਰ ਹੀ ਦੌੜੇ ਆਏ ਸਨ।

ਕਾਫਲੇ ਨਾਲ ਅੰਮ੍ਰਿਤਸਰ ਪਹੁੰਚ ਗਏ। ਮਾਤਾ ਜੀ ਦਾ, ਪਰਿਵਾਰ ਨੂੰ ਪਾਲਣ ਦਾ ਸੰਘਰਸ਼ ਸ਼ੁਰੂ ਹੋ ਗਿਆ। ਸਾਰੀ ਦਿਹਾੜੀ ਮਿਹਨਤ ਮਜਦੂਰੀ ਕਰਨੀ, ਪਰ ਸੁਚੱਜੀ ਮਾਂ ਨੇ ਇੱਕ ਕਮਾਲ ਕੀਤੀ,ਐਸੇ ਹਾਲਾਤ ਵਿੱਚ ਵੀ ਨਾਂ ਡੋਲੀ ਅਤੇ ਨਾਂ ਹੀ ਗੁਰੂ ਦਾ ਓਟ ਆਸਰਾ ਛੱਡਿਆ। ਸ਼ਾਇਦ ਨਾਂ ਡੋਲਣ ਦਾ ਮੂਲ ਕਾਰਨ ਵੀ ਇਹੋ ਹੀ ਸੀ। ਸਾਨੂੰ ਬੱਚਿਆਂ ਨੂੰ ਵੀ, ਗੁਰੂ ਘਰ ਦਾ ਪਿਆਰ ਗੁੜ੍ਹਤੀ ਵਿੱਚ ਦੇ ਦਿੱਤਾ। ਕੰਮ ਤੋਂ ਵੇਲੇ ਨਾਲ ਮੁੜਨਾ ਜਾਂ ਕੁਵੇਲੇ, ਆਉਂਦੇ ਹੀ ਇੱਕੋ ਹੀ ਗੱਲ ਹੁੰਦੀ, ਚਲੋ ਬੇਟਾ ਪਹਿਲਾਂ 'ਦਰਬਾਰ ਸਾਹਿਬ' ਦਰਸ਼ਨ ਕਰ ਆਈਏ। ਭਾਂਵੇਂ ਅੰਦਰ ਬੈਠਣ ਦਾ ਸੁਭਾਗ ਪ੍ਰਾਪਤ ਹੋ ਜਾਵੇ, ਭਾਂਵੇਂ ਪ੍ਰਕਰਮਾ ਵਿੱਚ, ਕੁੱਝ ਸਮਾਂ ਬੈਠ ਕੇ ਕੀਰਤਨ ਜ਼ਰੂਰ ਸੁਣਨਾ। ਅਕਸਰ ਪ੍ਰਕਰਮਾਂ ਵਿੱਚ ਕਾਰ ਸੇਵਾ ਵਾਲੇ ਬਾਬੇ ਬੈਠੇ ਹੋਕਾ ਦੇ ਰਹੇ ਹੁੰਦੇ,ਭਾਗਾਂ ਵਾਲਿਓ! 'ਦਰਬਾਰ ਸਾਹਿਬ' ਦੀ ਪ੍ਰਕਰਮਾਂ ਦੀ ਸੇਵਾ ਚੱਲ ਰਹੀ ਹੈ, ਇੱਕ ਦੋ ਟੋਕਰੀਆਂ ਸੁੱਟ ਕੇ ਜਾਇਓ। ਕਦੇ ਪ੍ਰਕਰਮਾਂ ਦੀ ਸੇਵਾ, ਕਦੇ ਲੰਗਰ ਦੀ,ਕਦੇ ਸਰੋਵਰ ਦੀ। ਕਦੇ ਮਿੱਟੀ, ਕਦੇ ਰੇਤਾ, ਕਦੇ ਰੋੜੀ, ਕਦੇ ਗਾਰਾ। ਦੋ ਚਾਰ ਟੋਕਰੀਆਂ ਸੁੱਟ ਕੇ ਇੱਕ ਅਜੀਬ ਜਿਹਾ ਅਨੰਦ ਮਹਿਸੂਸ ਹੁੰਦਾ। ਥੋੜ੍ਹਾ ਪੜ੍ਹਨ-ਲਿਖਣ ਦੀ ਸੋਝੀ ਆਉਣੀ ਸ਼ੁਰੂ ਹੋਈ, ਪ੍ਰਕਰਮਾਂ ਵਿੱਚ ਲੱਗੇ ਬੋਰਡ ਅਕਸਰ ਪੜ੍ਹਨ ਨੂੰ ਮਿਲਦੇ, 'ਦਰਬਾਰ ਸਾਹਿਬ' ਦੀ ਪ੍ਰਕਰਮਾਂ ਵਿੱਚ ਨੰਗੇ ਸਿਰ ਨਾ ਚੱਲੋ, 'ਦਰਬਾਰ ਸਾਹਿਬ' ਦੀ ਪ੍ਰਕਰਮਾਂ ਵਿੱਚ ਗੱਲਾਂ ਨਾਂ ਕਰੋ,ਕੀਰਤਨ ਸੁਣੋ, 'ਦਰਬਾਰ ਸਾਹਿਬ' ਦੇ ਸਰੋਵਰ ਵਿੱਚ ਇਸ਼ਨਾਨ ਕਰਨ ਲੱਗੇ, ਆਪਣੇ ਸਮਾਨ ਦਾ ਆਪ ਖਿਆਲ ਰੱਖੋ ਆਦਿ ਆਦਿ। 'ਦਰਬਾਰ ਸਾਹਿਬ' ਸ਼ਬਦ ਮਾਨਸਪੱਟੀ 'ਤੇ ਪੱਕਾਉਕਰ ਗਿਆ। ਜਿਵੇਂ ਗੁਰਬਾਣੀ ਦਾ ਹੁਕਮ ਹੈ: 'ਨਕਿਨਥ ਖਸਮ ਹਥਕਿਰਤੁਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ

ਹੇ ॥ 2 ॥ 653 ॥

ਕਿਰਤ ਅੰਮ੍ਰਿਤਸਰ ਤੋਂ ਚੰਡੀਗੜ੍ਹ ਲੈ ਆਈ, ਪਰ ਅਕਸਰ ਦਰਬਾਰ ਸਾਹਿਬ ਦੇ ਦਰਸ਼ਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ। ਸਮੇਂ ਸਮੇਂ ਕਈ ਤਬਦੀਲੀਆਂ ਧਿਆਨ ਵਿੱਚ ਆਈਆਂ, ਜਿਵੇਂ ਨਿਸ਼ਾਨ ਸਾਹਿਬ ਦਾ ਰੰਗ ਕੇਸਰੀ {ਸਿੱਖ ਇਤਿਹਾਸਕਾਰਾਂ ਅਨੁਸਾਰ, ਇਸ ਤੋਂ ਪਹਿਲਾਂ ਇਹ ਨੀਲਾ ਹੁੰਦਾ ਸੀ} ਤੋਂ ਬਦਲ ਕੇ ਹੌਲੀ ਹੌਲੀ ਭਗਵਾਂ ਹੋਣਾਂ, ਜਿਸ ਦਾ ਜ਼ਿਕਰ ਦਾਸ ਨੇ ਨਿੱਜੀ ਤੌਰ 'ਤੇ ਮਿਲ ਕੇ ਉਸ ਸਮੇਂ ਦੇ ਅਕਾਲ ਤਖਤ ਦੇ ਮੁੱਖ ਸੇਵਾਦਾਰ ਜੋਗਿੰਦਰ ਸਿੰਘ ਵੇਦਾਂਤੀ ਨੂੰ ਵੀ ਕੀਤਾ, ਪਰ ਉਹਨਾਂ ਨੇ ਅਣਗੌਲਿਆ ਕਰ ਛੱਡਿਆ, ਯਾ ਸ਼ਾਇਦ ਉਹਨਾਂ ਦੇ ਵੱਸ ਵਿੱਚ ਵੀ ਕੁੱਝ ਨਹੀਂ ਸੀ। ਇੱਕ ਜੋ ਹੋਰ ਤਬਦੀਲੀ ਨਜ਼ਰ ਪਈ, ਉਹ ਸੀ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿੱਚ ਲੱਗੇ ਬੋਰਡਾਂ ਵਿੱਚੋਂ, 'ਦਰਬਾਰ ਸਾਹਿਬ' ਸ਼ਬਦ ਹੌਲੀ ਹੌਲੀ ਬਦਲ ਕੇ 'ਹਰਿਮੰਦਰ ਸਾਹਿਬ' ਲਿਖਿਆ ਜਾਣਾਂ। ਗੁਰਬਾਣੀ ਦੀ ਜੋ ਕੁੱਝ ਥੋੜ੍ਹੀ ਬਹੁਤ ਸੋਝੀ ਸਤਿਗੁਰੂ ਨੇ ਬਖਸ਼ੀ ਹੈ ਉਸ ਤੋਂ ਸਪੱਸ਼ਟ ਹੈ ਕਿ ਗੁਰਬਾਣੀ ਵਿੱਚ ਅਕਸਰ ਹਰਿਮੰਦਰ ਮਨੁੱਖੀ ਸਰੀਰ ਨੂੰ ਕਿਹਾ ਗਿਆ ਹੈ। ਇਸ ਨੂੰ ਆਪਣਾਂ ਅਵੇਸਲਾਪਨ ਆਖਾਂ ਕਿ ਮੂਰਖਤਾ, ਗੱਲ ਨੂੰ ਬਹੁਤ ਗੰਭੀਰਤਾ ਨਾਲ ਨਹੀਂ ਲਿਆ, ਭਾਂਵੇਂ ਆਪਣੇ ਲੈਕਚਰਾਂ ਵਿੱਚ ਮੌਕਾ ਮਿਲਣ 'ਤੇ ਇਹ ਗੱਲ ਵਿਸ਼ੇਸ਼ ਤੌਰ 'ਤੇ ਦ੍ਰਿੜ ਕਰਾਉਣੀ ਸ਼ੁਰੂ ਕਰ ਦਿੱਤੀ ਕਿ, ਅੰਮ੍ਰਿਤਸਰ ਵਿਖੇ ਸੁਸ਼ੋਭਿਤ ਸਿੱਖੀ ਦਾ ਕੇਂਦਰ 'ਦਰਬਾਰ ਸਾਹਿਬ' ਹੈ ਨਾਂ ਕਿ 'ਹਰਿਮੰਦਰ'।

ਪਿਛਲੇ ਥੋੜ੍ਹੇ ਦਿਨਾਂ ਵਿੱਚ ਹੀ ਦੋ ਮੌਕਿਆਂ ਨੇ ਵਿਸ਼ੇਸ਼ ਚੇਤੰਨ ਕਰ ਦਿੱਤਾ। ਪਹਿਲਾਂ ਇੱਕ ਸਮਾਗਮ ਵਿੱਚ ਇੱਕ ਸਿਆਸੀ ਆਗੂ ਨੂੰ ਪੂਰਾ ਜ਼ੋਰ ਦੇ ਕੇ ਕਹਿੰਦੇ ਸੁਣਿਆ, ਅਸੀਂ ਗਲਤ ਦਰਬਾਰ ਸਾਹਿਬ ਕਹੀ ਜਾ ਰਹੇ ਹਾਂ, ਸਾਡੇ ਇਸ ਕੇਂਦਰੀ ਸਥਾਨ ਦਾ ਨਾਂ ਹਰਿਮੰਦਰ ਸਾਹਿਬ ਹੈ। ਉਸ ਦੀ ਸਿਆਸੀ ਗੱਲ ਨੂੰ ਤਾਂ ਸਿਆਸੀ ਆਗੂ ਦੀ ਅਗਿਆਨਤਾ ਸਮਝ ਕੇ ਬਹੁਤੀ ਮਹੱਤਤਾ ਨਾ ਦਿੱਤੀ, ਪਰ ਕੁੱਝ ਦਿਨਾਂ ਬਾਅਦ ਹੀ ਇੱਕ ਉਘੇ ਪਰਚਾਰਕ ਨੂੰ 'ਹਰਿ ਜਪੇ ਹਰਿ ਮੰਦਰ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ॥ {781} ਸ਼ਬਦ ਦੀ ਵਿਅਖਿਆ ਕਰਦਿਆਂ, ਸਤਿਗੁਰੂ ਨੇ ਇਸ ਸਰੀਰ ਨੂ ਹਰਿ ਮੰਦਰ ਆਖਿਆ ਹੈ ਦੇ ਨਾਲ ਇਹ ਕਹਿੰਦੇ ਸੁਣਿਆਂ ਕਿ ਅੰਮ੍ਰਿਤਸਰ ਵਿਖੇ ਸਾਡਾ ਸਿੱਖੀ ਦਾ ਕੇਂਦਰ ਵੀ ਹਰਿਮੰਦਰ ਹੈ ਤਾਂ ਵਿਚਾਰ ਆਇਆ ਕਿ ਵਿਸ਼ੇ ਨੂੰ ਗੰਭੀਰਤਾ ਨਾਲ ਵਿਚਾਰਨਾਂ ਅਤਿ ਜ਼ਰੂਰੀ ਹੋ ਗਿਆ ਹੈ।

ਆਓ ਪਹਿਲਾਂ ਇਹ ਵਿਚਾਰੀਏ ਕਿ ਗੁਰਬਾਣੀ ਵਿੱਚ ਹਰਿਮੰਦਰ ਸ਼ਬਦ ਕਿਸ ਸੰਦਰਭ ਵਿੱਚ ਆਇਆ ਹੈ? ਹਰਿਮੰਦਰ ਸ਼ਬਦ ਦੋ ਲਫਜ਼ਾਂ ਦੇ ਮੇਲ ਤੋਂ ਬਣਿਆਂ ਹੈ: ਹਰਿ+ਮੰਦਰ। ਮੰਦਰ ਦਾ ਸ਼ਬਦੀ ਅਰਥ ਹੈ:-ਘਰ, ਰਹਿਣ ਦਾ, ਟਿਕਣ ਦਾ ਯਾ ਆਰਾਮ ਕਰਨ ਦਾ ਸਥਾਨ।

ਗੁਰਬਾਣੀ ਵਿੱਚ ਅਕਾਲ ਪੁਰਖ ਨੂੰ ਬਹੁਤ ਨਾਂਵਾਂ ਨਾਲ ਯਾਦ ਕੀਤਾ ਗਿਆ ਹੈ। ਸਤਿਗੁਰ ਬਖਸ਼ਿਸ਼ ਕਰਦੇ ਹਨ:-'ਨਾਨਕੁ ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕਸੈ॥ ਸਿਰੁ ਨਾਨਕ ਲੋਕਾ ਪਾਵ ਹੈ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥ 4 ॥ 2 ॥ ਪੰਨਾਂ 1168 ॥

{ਨਿਰਾ ਮੈਂ ਨਾਨਕ ਹੀ ਨਹੀਂ ਆਖ ਰਿਹਾ ਕਿ ਤੂੰ ਬੇਅੰਤ ਹੈ} ਗਰੀਬ ਨਾਨਕ ਕੀਹ ਆਖ ਸਕਦਾ ਹੈ? ਸਾਰਾ ਸੰਸਾਰ ਹੀ ਤੈਨੂੰ ਇੱਕ ਨੂੰ ਸਲਾਹ ਰਿਹਾ ਹੈ {ਤੇਰੀਆਂ ਸਿਫਤਾਂ ਕਰ ਰਿਹਾ ਹੈ} ਹੇ ਪ੍ਰਭੂ! ਜੇਹੜੇ ਬੰਦੇ ਤੇਰੀ ਸਿਫਤਿ ਸਲਾਹ ਕਰਦੇ ਹਨ, ਮੈਂ ਨਾਨਕ ਦਾ ਸਿਰ ਉਹਨਾਂ ਦੇ ਕਦਮਾਂ 'ਤੇ ਹੈ। ਹੇ ਪ੍ਰਭੂ! ਜਿੰਨੇ ਵੀ ਤੇਰੇ ਨਾਮ ਹਨ ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। 4 ॥ 2 ॥ ਸਤਿਗੁਰੂ ਨੇ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਅਕਾਲ ਪੁਰਖ ਦੇ ਬੇਅੰਤ ਨਾਮ ਹਨ, ਕਿਓਂ ਕਿ ਅਕਾਲ-ਪੁਰਖ ਬੇਅੰਤ ਗੁਣਾਂ ਦਾ ਮਾਲਕ ਹੈ, ਇਹ ਨਾਮ ਅਸੀਂ ਜੀਵਾਂ ਨੇ ਅਕਾਲ ਪੁਰਖ ਦੇ ਗੁਣਾਂ ਨੂੰ ਵੇਖ ਕੇ ਰੱਖ ਲਏ ਹਨ:-

'ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾਪੂਰਬਲਾ॥ '{ਪੰਨਾਂ 1083}

ਹੇ ਪ੍ਰਭੂ! {ਸਾਡੀ ਜੀਵਾਂ ਦੀ} ਜੀਭ ਤੇਰੇ ਉਹ ਨਾਮ ਉਚਾਰਦੀ ਹੈ ਜੋ ਨਾਮ {ਤੇਰੇ ਗੁਣ ਵੇਖ ਵੇਖ ਕੇ ਜੀਵਾਂ ਨੇ} ਬਣਾਏ ਹੋਏ ਹਨ} ਪਰ 'ਸਤਿਨਾਮ' ਤੇਰਾ ਮੁੱਢ-ਕਦੀਮਾਂ ਦਾ ਨਾਮ ਹੈ {ਭਾਵ, ਤੂੰ 'ਹੋਂਦ' ਵਾਲਾ ਹੈਂ, ਤੇਰੀ ਇਹ 'ਹੋਂਦ' ਜਗਤ ਰਚਨਾਂ ਤੋਂ ਪਹਿਲਾਂ ਭੀ ਮੌਜੂਦ ਸੀ}।

ਗੁਰੂ ਗਰੰਥ ਸਾਹਿਬ ਵਿੱਚ ਅਕਾਲ ਪੁਰਖ ਨੂੰ, ਉਸ ਦੇ ਗੁਣਾਂ 'ਤੇ ਅਧਾਰਿਤ, ਜੋ ਕਈ ਨਾਵਾਂ ਨਾਲ ਯਾਦ ਕੀਤਾ ਗਿਆ ਹੈ, ਉਨ੍ਹਾਂ ਦੇ ਕੁੱਝ ਕੁ ਪ੍ਰਮਾਣ ਹੇਠ ਦਿੱਤੇ ਜਾ ਰਹੇ ਹਨ-

'ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਮੈ ਆਪਣਾ

ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥ {ਪੰਨਾਂ 14}

ਹਰਿ-ਹਰਿਆਵਲ ਕਰਨ ਵਾਲਾ।

'ਜੀਅਰੇ,ਰਾਮ ਜਪਤ ਮਨੁ ਮਾਨੁ॥' {ਪੰਨਾ 21}

ਰਾਮ - ਰਮਿਆ ਹੋਇਆ, ਕਣ ਕਣ ਵਿੱਚ ਸਮਾਇਆ ਹੋਇਆ।

'ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ॥'{ਪੰਨਾਂ 15} ਕਰਤਾਰ- ਕਰਨ ਵਾਲਾ, ਰਚਨ ਵਾਲਾ।

'ਗਿਆਨ ਧਿਆਨ ਪੂਰਨ ਪਰਮੇਸਰੁ ਪ੍ਰਭੁ ਸਭਨਾ ਗਲਾ ਜੋਗਾਜੀਉ॥' ਕਰਤਾਰ- ਕਰਨ ਵਾਲਾ, ਰਚਨ ਵਾਲਾ।

'ਗਿਆਨ ਧਿਆਨ ਪੂਰਨ ਪਰਮੇਸਰੁ ਪ੍ਰਭੁ ਸਭਨਾ ਗਲਾ ਜੋਗਾ ਜੀਉ॥'{ਪੰਨਾਂ 108}

'ਮੋਹਨਨਾਮੁ ਸਦਾ ਰਵਿ ਰਹਿਓ॥ਕੋਟਿਮਧੇਕਿਨੈ ਗੁਰਮੁਖਿ ਲਹਿਓ॥{ਪੰਨਾਂ 241} ਮੋਹਨ ਮਨ ਨੂੰ ਮੋਹ ਲੈਣ ਵਾਲਾ।

'ਪੇਈਅੜੈਜਗ ਜੀਵਨੁ ਦਾਤਾ ਮਨਮੁਖਿ ਪਤਿਗਵਾਈ॥' {ਪੰਨਾਂ 64} ਜਗ ਜੀਵਨ - ਜਗਤ ਦਾ ਜੀਵਨ - ਆਸਰਾ।

ਮੇਰੇ ਮਾਧਉ ਜੀ, ਸਤ ਸੰਗਤਿ ਮਿਲੇ ਸੁ ਤਰਿਆ॥{ਪੰਨਾਂ 10} ਮਾਧਉ ਜੀ- ਹੇ ਪ੍ਰਭੂ ਜੀ! ਹੇ ਮਾਇਆ ਦੇ ਪਤੀ ਜੀ!{ਮਾਧਉ-ਮਾ-ਧਵ।ਮਾ-ਮਾਇਆ।ਧਵ-ਪਤੀ}

'ਮਿਲ ਮੇਰੇ ਬੀਠੁਲਾ, ਲੈ ਬਾਹੜੀ ਵਲਾਇ॥ਮਿਲੁ ਮੇਰੇ ਰਮਈਆ, ਮੈ ਲੇਹਿ ਛਡਾਇ'॥{ਪੰਨਾਂ 92}

ਲਫਜ਼ 'ਬੀਠਲ' ਸੰਸਕ੍ਰਿਤ ਦੇ ਲਫਜ਼ {'ਵਿਸ਼ਠਲ'} ਦਾ ਪ੍ਰਾਕ੍ਰਿਤ ਰੂਪ ਹੈ।'ਵਿ+ਸਥਲ'।ਵਿ-ਪਰੇ, ਮਾਇਆ ਤੋਂ ਪਰੇ।ਸਥਲ-ਟਿਕਿਆ ਹੋਇਆ।ਵਿ+ਸਥਲ, ਵਿਸ਼ਠਲ, ਬੀਠਲਾ-ਉਹ ਪ੍ਰਭੂ ਜੋ ਮਾਇਆ ਦੇ ਪ੍ਰਭਾਵ ਤੋਂ ਦੂਰ ਪਰੇ ਟਿਕਿਆ ਹੋਇਆ ਹੈ।ਇਹ ਲਫਜ਼ ਸਤਿਗੁਰੂ ਜੀ ਨੇ ਭੀ ਕਈ ਵਾਰੀ ਵਰਤਿਆ ਹੈ, ਤੇ ਸਰਬ ਵਿਆਪਕ ਪਰਮਾਤਮਾਂ ਵਾਸਤੇ ਹੀ ਵਰਤਿਆ ਹੈ।

ਰਮਈਆ- ਰਮਿਆ ਹੋਇਆ, ਸਰਬ ਵਿਆਪੀ।

ਸੋ ਹਰ ਸ਼ਬਦ ਗੁਰੂ ਗਰੰਥ ਸਾਹਿਬ ਵਿੱਚ ਅਕਾਲ ਪੁਰਖ ਵਾਸਤੇ ਵਰਤੇ ਗਏ ਕਈ ਨਾਂਵਾਂ ਵਿੱਚੋਂ ਇੱਕ ਨਾਂ ਹੈ ਅਤੇ ਇਹ ਸ਼ਬਦ ਗੁਰਬਾਣੀ ਵਿੱਚ ਬਾਕੀ ਨਾਂਵਾਂ ਨਾਲੋਂ ਸਭ ਤੋਂ ਵਧੇਰੇ ਵਾਰੀ ਆਇਆ ਹੈ।ਸੋ ਹਰਿਮੰਦਰ ਦਾ ਸ਼ਬਦੀ ਅਰਥ ਹੈ-ਪਰਮੇਸ਼ਰ ਦਾ ਘਰ।ਹੁਣ ਇਹ ਵੀ ਵੇਖ ਲਈਏ ਗੁਰਬਾਣੀ ਸਾਨੂੰ ਕੀ ਅਗਵਾਈ ਦਿੰਦੀ ਹੈ? ਪਰਮੇਸ਼ਰ ਦਾ ਘਰ ਕਿਹੜਾ ਹੈ? ਉਹ ਕਿੱਥੇ ਵੱਸਦਾ ਹੈ? :-

ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥ ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ।1॥

'{ਪੰਨਾਂ 677} ਹੇ ਭਾਈ! ਮੈਂ ਜਿੱਥੇ ਜਿੱਥੇ ਵੇਖਦਾ ਹਾਂ ਓਥ ਓਥੇ ਹੀ ਪਰਮਾਤਮਾਂ ਹਾਜ਼ਰ ਨਾਜ਼ਰ ਹੈ, ਉਹ ਕਿਸੇ ਥਾਂ ਤੋਂ ਵੀ ਦੂਰ ਨਹੀਂ ਹੈ।ਹੇ {ਮੇਰੇ} ਮਨ! ਤੂੰ ਸਦਾ ਉਸ ਪ੍ਰਭੂ ਨੂੰ ਸਿਮਰਿਆ ਕਰ, ਜਿਹੜਾ ਸਭਨਾਂ ਵਿੱਚ ਵੱਸਦਾ ਹੈ।1।

'ਘਟ ਘਟ ਮੈਂ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥ ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ।12।' {ਪੰਨਾਂ 1427}

ਹੇ ਨਾਨਕ! ਆਖ- ਹੇ ਮਨ! ਸੰਤ ਜਨਾਂ ਨੇ ਉੱਚੀ ਉੱਚੀਕੂਕ ਕੇ ਦੱਸ ਦਿੱਤਾ ਹੈ ਕਿ ਪਰਮਾਤਮਾਂ ਹਰੇਕ ਸਰੀਰ ਵਿੱਚ ਵੱਸ ਰਿਹਾ ਹੈ।ਤੂੰ ਉਸ {ਪਰਮਾਤਮਾਂ} ਦਾ ਭਜਨ ਕਰਿਆ ਕਰ,{ਭਜਨ ਦੀ ਬਰਕਤਿ ਨਾਲ} ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਏਗਾ॥12॥

ਉਪਰੋਕਤ ਪ੍ਰਮਾਣਾਂ ਤੋਂ ਬੜੀ ਗੱਲ ਸਪੱਸ਼ਟ ਹੈ ਕਿ ਅਕਾਲ-ਪੁਰਖ ਸਰਬ ਵਿਆਪੀ ਹੈ।ਜਿਵੇਂ ਉਹ ਹਰ ਜਗ੍ਹਾ, ਹਰ ਸ਼ੈ ਵਿੱਚ ਵਿਆਪਕ ਹੈ, ਤਿਵੇਂ ਓਸੇ ਦੀ ਜੋਤ ਹਰ ਸਰੀਰ ਵਿੱਚ ਪ੍ਰਕਾਸ਼ਮਾਨ ਹੈ।ਹੇਠਲੀਆਂ ਪੰਗਤੀਆਂ ਵਿੱਚ ਸਤਿਗੁਰੂ ਨੇ ਗੱਲ ਨੂੰ ਹੋਰ ਸਪੱਸ਼ਟ ਕੀਤਾ ਹੈ:

'ਸਭ ਮਹਿ ਜੋਤਿ ਜੋਤਿ ਹੈ ਸੋਇ॥ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥ਗੁਰ ਸਾਖੀ ਜੋਤਿ ਪਰਗਟੁ ਹੋਇ॥{ਪੰਨਾਂ 663}

ਸਾਰੇ ਜੀਵਾਂ ਵਿੱਚ ਇੱਕ ਇਕੋ ਪਰਮਾਤਮਾਂ ਦੀ ਜੋਤਿ ਵਰਤ ਰਹੀ ਹੈ।ਉਸ ਜੋਤਿ ਦੇ ਪ੍ਰਕਾਸ਼ ਨਾਲ ਸਾਰੇ ਜੀਵਾਂ ਵਿੱਚ ਚਾਨਣ {ਸੂਝ ਬੂਝ} ਹੈ।ਪਰ ਇਸ ਜੋਤਿ ਦਾ ਗਿਆਨ ਗੁਰੂ ਦੀ ਸਿੱਖਿਆ ਨਾਲ ਹੀ ਹੁੰਦਾ ਹੈ। {ਗੁਰੂ ਦੀ ਰਾਹੀਂ ਇਹ ਸਮਝ ਪੈਂਦੀ ਹੈ ਕਿ ਹਰੇਕ ਜੀਵ ਦੇ ਅੰਦਰ ਪਰਮਾਤਮਾਂ ਦੀ ਜੋਤਿ ਹੈ}

ਸਤਿਗੁਰੂ ਸਮਝਾਉਂਦੇ ਹਨ ਕਿ ਇਸ ਸਰੀਰ ਦਾ ਰਾਜਾ ਮਨ ਹੈ,ਭਾਵ ਸਾਡੇ ਸਰੀਰ ਦੇ ਸਾਰੇ ਇੰਦਰੇ ਮਨ ਦੇ ਅਨੁਸਾਰ ਹੀ ਕੰਮ ਕਰਦੇ ਹਨ :-

ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ

ਸੁਲਤਾਨ॥4॥{ਪੰਨਾਂ 61}

ਮਨ {ਇਸ ਸਰੀਰ ਨਗਰੀ- ਨਗਰੀ ਦਾ} ਰਾਜਾ ਬਣਿਆਂ ਰਹਿੰਦਾ ਹੈ, ਸੁਲਤਾਨ ਬਣਿਆਂ ਰਹਿੰਦਾ ਹੈ। ਗੁਰੂ ਤੋਂ ਬਿਨਾਂ ਇਸ ਨੂੰ ਕਿਸੇ ਹੋਰ ਨੇ ਕਦੇ ਮਤਿ ਨਹੀਂ ਦਿੱਤੀ} ਕੋਈ ਇਸ ਨੂੰ ਸਮਝਾ ਨਹੀਂ ਸਕਿਆ।4॥

'ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ॥' {ਪੰਨਾਂ 1125}

ਮਨ ਹੀ ਸਾਰੇ ਗਿਆਨ ਇੰਦ੍ਰਿਆਂ ਨੂੰ ਚੰਗੇ ਜਾਂ ਮੰਦੇ ਕੰਮਾਂ ਵਾਸਤੇ ਪ੍ਰੇਰਦਾ ਹੈ। ਇਸ ਮਨ ਨੇ ਹੀ ਅੰਦਰ ਵਸਦੇ ਅਕਾਲ ਪੁਰਖ ਨੂੰ ਪਹਿਚਾਨਣਾਂ ਹੈ। ਇਸੇ ਵਾਸਤੇ ਸਤਿਗੁਰੂ ਮਨ ਨੂੰ ਯਾਦ ਕਰਵਾਉਨਦੇ ਹਨ :

'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲ ਪਛਾਣੁ॥ ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥ {ਪੰਨਾਂ 441}

ਹੇ ਮੇਰੇ ਮਨ! ਤੂੰ ਉਸ ਪਰਮਾਤਮਾਂ ਦੀ ਅੰਸ ਹੈ ਜੋ ਨਿਰਾਨੂਰ ਹੀ ਨੂਰ ਹੈ॥ {ਹੇ ਮਨ!} ਆਪਣੇ ਉਸ ਅਸਲੇ ਨਾਲ ਸਾਂਝ ਬਣਾਂ। ਹੇ ਮਨ! ਅੁਹ ਪਰਮਾਤਮਾਂ ਸਦਾ ਤੇਰੇ ਅੰਗ ਸੰਗ ਵੱਸਦਾ ਹੈ, ਗੁਰੂ ਦੀ ਮਤਿ ਲੈ ਕੇ ਉਸ ਦੇ ਮਿਲਾਪ ਦਾ ਸੁਆਦਲੈ।

ਪਰ ਇਸ ਸਰੀਰ ਵਿੱਚ ਸੱਭ ਤੋਂ ਚੰਚਲ ਵੀ ਮਨ ਨੂੰ ਹੀ ਮੰਨਿਆ ਗਿਆ ਹੈ ਜੋ ਹਰ ਸਮੇਂ ਬਾਹਰ ਭਟਕਦਾ ਰਹਿੰਦਾ ਹੈ :-

'ਇਹ ਮਨੁ ਚੰਚਲੁ ਵਸਿ ਨ ਆਵੈ॥ ਦੁਬਿਧਾ ਲਾਗੈ ਦਹ ਦਿਸਿ ਧਾਵੈ॥' {ਪੰਨਾਂ 127} {ਮਾਇਆ ਵ੍ਹੇੜੇ ਮਨੁੱਖ ਦਾ} ਇਹ ਮਨ ਚੰਚਲ {ਸੁਭਾਉ ਵਾਲਾ ਰਹਿੰਦਾ} ਹੈ, {ਉਸ ਦੇ ਆਪਣੇ ਉਦਮ ਨਾਲ} ਕਾਬੂ ਵਿੱਚ ਨਹੀਂ ਆਉਂਦਾ, {ਉਸ ਦਾ ਮਨ ਮਾਇਆ ਦੇ ਕਾਰਨ} ਡਾਵਾਂਡੋਲ ਹਾਲਤ ਵਿੱਚ ਟਿੱਕਿਆ ਰਹਿੰਦਾ ਹੇ, ਤੇ {ਮਾਇਆ ਦੀ ਖਾਤਰ} ਦਸੀਂਪਾਸੀਂਦੌੜਦਾ ਰਹਿੰਦਾ ਹੈ।

ਗੁਰਬਾਣੀ ਵਿੱਚ ਗੁਰੂ ਸਾਹਿਬ ਨੇ ਇਹ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਅਸਲ ਵਿੱਚ ਇਹ ਸਰੀਰ ਹੈ, ਉਸ ਅਕਾਲ ਪੁਰਖ ਦਾ ਸੋਹਣਾ ਘਰ। ਇਹ ਹਰਿਮੰਦਰ ਹੈ।ਪਰ ਸਾਨੂੰ ਇਹ ਸਮਝ ਤਾਂ ਹੀ ਆਵੇਗੀ, ਇਸ ਹਰਿਮੰਦਰ ਦੀ ਪਛਾਣ ਤਾਂ ਹੀ ਹੋਵੇਗੀ, ਜੇ ਸਤਿਗੁਰੂ ਦੇ ਸ਼ਬਦ ਦੀ ਵਿਚਾਰ ਕਰਾਂਗੇ।ਅਸਲ ਵਿੱਚ ਸਾਡੀਆਂ ਦੁਵਿਧਾਵਾਂ, ਭੁਲੇਖਿਆਂ, ਭਟਕਣਾਂ ਦਾ ਮੂਲ ਕਾਰਨ ਹੀ ਇਹ ਹੈ ਕਿ ਅਸੀਂ ਸ਼ਬਦ ਦੀ ਵਿਚਾਰ ਛੱਡ ਕੇ ਕੇਵਲ ਗੁਰਬਾਣੀ ਰਟਨ ਤੱਕ ਹੀ ਸੀਮਤ ਹੋ ਗਏ ਹਾਂ।

ਹਾਂ! ਕਿਸੇ ਵੀ ਸੂਝਵਾਨ ਵਿਅਕਤੀ ਅੱਗੇ ਇਹ ਸੁਵਾਲ ਸੁਭਾਵਕ ਹੀ ਆ ਜਾਵੇਗਾ ਕਿ ਸਤਿਗੁਰੂ ਤਾਂ ਆਪ ਕਹਿੰਦੇ ਹਨ ਕਿ ਅਕਾਲ ਪੁਰਖ ਹਰ ਜਗ੍ਹਾ ਮੌਜੂਦ ਹੈ, ਫਿਰ ਸਤਿਗੁਰੂ ਨੇ ਅਕਾਲ ਪੁਰਖ ਨੂੰ ਮਨੁੱਖਾ ਸਰੀਰ ਤੱਕ ਹੀ ਕਿਵੇਂ ਸੀਮਤ ਕਰ ਦਿੱਤਾ? ਆਪਣੇ ਸਤਿਗੁਰੂ ਦੇ ਬਲਿਹਾਰ ਜਾਈਏ ਕਿ ਸਾਨੂੰ ਏਨੇ ਪੂਰਨ ਗੁਰੂ ਦੇ ਸਿੱਖ ਹੋਣ ਦਾ ਸੁਭਾਗ ਮਿਲਿਆ ਹੈ। ਇਸੇ ਸ਼ਬਦ ਦੇ ਪੰਜਵੇਂ ਬੰਦ ਵਿੱਚ ਸਤਿਗੁਰੂ ਨੇ ਇਹ ਗੱਲ ਵੀ ਸਪੱਸ਼ਟ ਕਰ ਦਿੱਤੀ ਹੈ :

'ਹਰਿ ਮੰਦਰੁ ਏਹੁ ਜਗਤ ਹੈ ਗੁਰ ਬਿਨੁ ਘੋਰੰਧਾਰ॥ ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ॥ 5॥ {ਪੰਨਾਂ 1346}

ਹੇ ਭਾਈ! ਇਹ ਸਾਰਾ ਸੰਸਾਰ ਭੀ 'ਹਰਿ ਮੰਦਰ' ਹੀ ਹੈ। {ਪਰਮਾਤਮਾਂ ਦੇ ਰਹਿਣ ਦਾ ਘਰ ਹੈ} ਪਰ ਗੁਰੂ {ਦੀ ਸਰਨ} ਤੋਂ ਬਿਨਾਂ {ਆਤਮਿਕ ਜੀਵਨ ਵਲੋਂ} ਘੁੱਪ ਹਨੇਰਾ ਬਣਿਆਂ ਰਹਿੰਦਾ ਹੈ {ਤੇ, ਜੀਵਾਂ ਨੂੰ ਇਸ ਭੇਤ ਦੀ ਸਮਝ ਨਹੀਂ ਪੈਂਦੀ}। ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ, ਆਤਮਕ ਜੀਵਨ ਵਲੋਂ ਅੰਨ੍ਹੇ ਹੋਏ ਹੋਏ ਮੂਰਖ ਮਨੁੱਖ {ਪਰਮਾਤਮਾਂ ਤੋਂ ਬਿਨਾਂ} ਹੋਰ ਨਾਲ ਪਿਆਰ ਪਾ ਕੇ ਉਸ ਨੂੰ ਪੂਜਦੇ ਸਤਿਕਾਰਦੇ ਰਹਿੰਦੇ ਹਨ। ਇਸ ਸ਼ਬਦ ਦੇ 11 ਪਦਿਆਂ ਵਿੱਚ ਸਤਿਗੁਰੂ ਨੇ ਹਰਿਮੰਦਰ ਦੇ ਸੰਕਲਪ ਨੂੰ ਪੂਰੀ ਤਰ੍ਹਾਂ ਸਪੱਸ਼ਟ ਕਰ ਦਿੱਤਾ ਹੈ। ਹੋਰ ਵੀ ਬਹੁਤ ਸਾਰੇ ਸ਼ਬਦ ਹਨ ਜੋ ਇਹ ਦ੍ਰਿੜ ਕਰਵਾਉਂਦੇ ਹਨ ਕਿ ਗੁਰਬਾਣੀ ਵਿੱਚ ਮਨੁੱਖਾ ਸਰੀਰ ਨੂੰ ਹੀ ਹਰਿਮੰਦਰ ਆਖਿਆ ਗਿਆ ਹੈ।

ਹਿੰਦੂ ਮੱਤ ਵਿੱਚ ਕਿਓਂ ਕਿ ਪੂਜਾ ਦਾ ਵਿਧਾਨ ਹੈ, ਉਹ ਮੰਦਰ ਸ਼ਬਦ ਆਪਣੇ ਪੂਜਾ ਦੇ ਸਥਾਨ ਵਾਸਤੇ ਵਰਤਦੇ ਹਨ। ਹਿੰਦੂ ਮੱਤ ਵਿੱਚ ਇੱਕ ਅਕਾਲ ਪੁਰਖ ਨਹੀਂ ਬਲਕਿ ਕਈ ਦੇਵੀ, ਦੇਵਤਿਆਂ, ਅਵਤਾਰਾਂ ਦੀ ਪੂਜਾ ਕੀਤੀ ਜਾਂਦੀ ਹੈ, ਇਸ ਵਾਸਤੇ ਉਹ ਜਿਸ ਦੇਵੀ, ਦੇਵਤੇ ਜਾਂ ਅਵਤਾਰ ਦੀ ਪੂਜਾ ਲਈ ਮੰਦਰ ਬਣਾਉਂਦੇ ਹਨ, ਜਿਸ ਦੀਆਂ ਮੂਰਤੀਆਂ ਉਸ ਮੰਦਰ ਵਿੱਚ ਲਾਉਂਦੇ ਹਨ, ਉਸ ਦਾ ਨਾਂ ਮੰਦਰ ਸ਼ਬਦ ਨਾਲ ਜੋੜ ਲੈਂਦੇ ਹਨ, ਜਿਵੇਂ ਸ਼ਿਵ ਮੰਦਰ, ਰਾਮ ਮੰਦਰ, ਹਨੂੰਮਾਨ ਆਦਿ।

ਸਿੱਖ ਕੌਮ ਦਾ ਧਾਰਮਿਕ ਅਸਥਾਨ ਗੁਰਦੁਆਰਾ ਹੈ। ਪਹਿਲਾਂ ਇਹ ਸਮਝ ਲਈਏ ਕਿ ਗੁਰਦੁਆਰੇ ਦਾ

ਵਿਕਾਸ ਕਿਵੇਂ ਹੋਇਆ? ਗੁਰੂ ਨਾਨਕ ਪਾਤਸ਼ਾਹ ਆਪਣੇ ਪ੍ਰਚਾਰ ਦੌਰਿਆਂ, ਜਿੰਨ੍ਹਾਂ ਨੂੰ ਅਸੀਂ ਉਦਾਸੀਆਂ ਕਹਿ ਕੇ ਯਾਦ ਕਰਦੇ ਹਾਂ, ਦੌਰਾਨ ਜਿੱਥੇ ਵੀ ਗਏ, ਉਥੇ ਉਨ੍ਹਾਂ ਸੰਗਤਾਂ ਕਾਇਮ ਕੀਤੀਆਂ ਜਿੱਥੇ ਨੇਮ ਨਾਲ ਸੰਗਤਾਂ ਜੁੜਦੀਆਂ। ਜਿੱਥੇ ਗੁਰੂ ਨਾਨਕ ਪਾਤਿਸ਼ਾਹ ਦੇ ਇਲਾਹੀ ਗਿਆਨ ਦੀ ਰੌਸ਼ਨੀ ਵਿੱਚ ਸਫਲ ਜੀਵਨ ਅਤੇ ਅਕਾਲ ਪੁਰਖ ਦੇ ਗੁਣਾਂ ਦੀ ਵਿਚਾਰ ਹੁੰਦੀ। ਅੱਜ ਵੀ ਕਈ ਜਗ੍ਹਾ 'ਤੇ ਸੰਗਤ ਦੇ ਨਾਂ 'ਤੇ ਗੁਰਦੁਆਰੇ ਵੇਖੇ ਜਾ ਸਕਦੇ ਹਨ। ਸਮਾਂ ਪਾ ਕੇ ਇਹਨਾਂ ਦਾ ਨਾਮ ਧਰਮਸਾਲ ਪੈ ਗਿਆ। 'ਸਾਲ' ਵਿਦਿਅਕ ਕੇਂਦਰ ਨੂੰ ਕਹਿੰਦੇ ਹਨ, ਧਰਮਸਾਲ ਭਾਵ ਧਰਮ ਦਾ ਸਕੂਲ, ਜਿੱਥੇ ਧਰਮ ਪੜ੍ਹਾਇਆ ਜਾਂਦਾ ਹੈ। ਨਾਂ ਬਦਲ ਗਿਆ, ਪਰ ਕੰਮ ਨਹੀਂ ਬਦਲਿਆ। ਮਕਸਦ ਓਹੋ ਹੀ ਰਿਹਾ ਜੋ ਸੰਗਤ ਦਾ ਸੀ। ਹਾਂ ਦਾਇਰਾ ਪਹਿਲਾਂ ਨਾਲੋਂ ਕੁੱਝ ਮੋਕਲਾ ਹੋ ਗਿਆ। ਹੁਣ ਇਥੇ ਨਾਲ ਹੀ ਪੰਗਤ ਕਾਇਮ ਹੋ ਗਈ। ਲੋੜਵੰਦ ਨੂੰ ਲੰਗਰ ਅਤੇ ਰਹਿਣ ਨੂੰ ਠਾਹਰ ਵੀ ਪ੍ਰਾਪਤ ਹੋਣ ਲੱਗ ਗਈ। ਜਦੋਂ ਇਹਨਾਂ ਧਰਮਸਾਲਾਂ ਵਿੱਚ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋ ਗਿਆ, ਇਸ ਦਾ ਨਾਂ ਗੁਰਦੁਆਰਾ ਬਣ ਗਿਆ। ਅਸਲ ਮਕਸਦ ਫੇਰ ਵੀ ਨਹੀਂ ਬਦਲਿਆ। ਹਾਂ ਦਾਇਰਾ ਹੋਰ ਫੈਲ ਗਿਆ। ਹੁਣ ਇਹ ਸਿੱਖ ਦੇ ਸਮਾਜਿਕ ਜੀਵਨ ਦਾ ਕੇਂਦਰ ਬਣ ਗਿਆ। ਸੋ ਗੁਰਦੁਆਰੇ ਦਾ ਅਸਲੀ ਮਕਸਦ ਗੁਰਮਤਿ ਪਰਚਾਰ ਕਰਨਾਂ ਹੈ। ਇਹ ਕਿਸੇ ਤਰ੍ਹਾਂ ਵੀ ਪੂਜਾ ਦਾ ਸਥਾਨ ਨਹੀਂ ਹੈ। ਸਿੱਖ ਨੇ ਗੁਰਦੁਆਰੇ ਗੁਰੂ ਦਾ ਗਿਆਨ ਲੈਣ ਲਈ ਜਾਣਾਂ ਹੈ, ਨਾਂ ਕਿ ਪੂਜਾ ਕਰਨ ਲਈ। ਇਹ ਅਲੱਗ ਗੱਲ ਹੈ ਕਿ ਸਿੱਖੀ ਸਿਧਾਂਤਾਂ ਤੋਂ ਅਣਜਾਣ ਬਹੁਤੇ ਸਿੱਖ ਅੱਜ ਵੀ ਗੁਰਦੁਆਰੇ ਪੂਜਾ ਕਰਨ ਹੀ ਜਾਂਦੇ ਹਨ।

ਇੱਕ ਹੋਰ ਵੱਡੀ ਬਦਕਿਸਮਤੀ ਦੀ ਗੱਲ ਇਹ ਹੈ ਕਿ ਵਿਸ਼ਵ ਪੱਧਰ 'ਤੇ ਅਸੀਂ ਆਪਣੇ ਗੁਰਦੁਆਰੇ ਨੂੰ ਅੱਜ ਤੱਕ ਮਾਨਤਾ ਨਹੀਂ ਦੁਆ ਸਕੇ। ਕੁੱਝ ਸਮਾਂ ਪਹਿਲੇ ਮੈਂ ਸਿੰਗਾਪੁਰ ਗਿਆ। ਸੁਭਾਵਕ ਹੀ ਮਨ ਕੀਤਾ ਕਿ ਗੁਰਦੁਆਰੇ ਦਰਸ਼ਨ ਕੀਤੇ ਜਾਣ। ਹੋਟਲ ਤੋਂ ਬਾਹਰ ਨਿਕਲ ਕੇ ਇੱਕ ਟੈਕਸੀ ਵਾਲੇ ਨੂੰ ਆਖਿਆ, ਾਂ ਇਾਂਟ ਟੋ ਗੋ ਟੋ ਗੁਰਦਾਓਰਓ {ਮੈਂ ਗੁਰਦੁਆਰੇ ਜਾਣਾਂ ਚਾਹੁੰਦਾ ਹਾਂ} ਉਹ ਅੱਗੋਂ ਕਹਿਣ ਲੱਗਾ, ਾਹਓਟ ਗੁਰਦਾਓਰਓ {ਗੁਰਦੁਆਰਾ ਕੀ ਹੁੰਦਾ ਹੈ?} ਮੈਂ ਦੋ ਤਿੰਨ ਟੈਕਸੀਆਂ ਵਾਲਿਆਂ ਨਾਲ ਗੱਲ ਕੀਤੀ, ਪਰ ਕੋਈ ਸਮਝ ਨਾਂ ਸਕਿਆ। ਏਨੇ ਨੂੰ ਓਥੇ ਇੱਕ ਪੰਜਾਬੀ ਸੱਜਣ ਨਜ਼ਰ ਆ ਗਿਆ। ਮੈਂ ਉਸ ਨੂੰ ਦੱਸਿਆ ਕਿ ਮੈਂ ਗੁਰਦੁਆਰੇ ਜਾਣਾਂ ਹਾਂ, ਪਰ ਕੋਈ ਟੈਕਸੀ ਵਾਲਾ ਸਮਝ ਨਹੀਂ ਪਾ ਰਿਹਾ। ਉਸ ਨੇ ਇੱਕ ਟੈਕਸੀ ਵਾਲੇ ਨੂੰ ਆਖਿਆ, Take him to sikh temple, {ਇਸ ਨੂੰ ਸਿੱਖ ਮੰਦਰ ਲੈ ਜਾਓ} ਉਹ ਝੱਟ ਬੋਲਿਆ, Please come, {ਆਓ ਜੀ ਬੈਠੋ}। ਦਿਲ ਤੜਪ ਉਠਿਆ। ਮੁਸਲਮਾਨਾਂ ਦੀ ਮਸਜਿਦ ਤਾਂ ਮੋਸਕਿਉ ਹੈ, ਮੁਸਲਿਮ ਮੰਦਰ ਨਹੀਂ। ਈਸਾਈਆਂ ਦਾ ਗਿਰਜਾ, ਚਰਚ ਹੈ, ਇਸਾਈ ਮੰਦਰ ਨਹੀਂ। ਪਰ ਸਾਡਾ ਗੁਰਦੁਆਰਾ 'ਸਿੱਖ ਟੈਂਪਲ' ਹੈ। ਅਸੀਂ ਸਾਰੀ ਦੁਨੀਆਂ ਵਿੱਚ ਫੈਲ ਗਏ, ਪਰ ਆਪਣੇ ਗੁਰਦੁਆਰੇ ਨੂੰ, 'ਗੁਰਦੁਆਰਾ' ਨਹੀਂ ਬਣਾਂ ਸਕੇ। ਇਹ ਸਮੱਸਿਆ ਕਿਸੇ ਇੱਕ ਦੇਸ਼ ਦੀ ਨਹੀਂ, ਕਈ ਮੁਲਕਾਂ ਵਿੱਚ ਇੰਜ ਹੀ ਵਾਪਰਿਆ ਹੈ। ਕਸੂਰਵਾਰ ਕੋਈ ਬਾਹਰਲਾ ਨਹੀਂ, ਅਸੀਂ ਆਪ ਹੀ ਹਾਂ। ਅਸੀਂ ਆਪ ਹੀ ਆਪਣੇ ਸੱਭ ਤੋਂ ਵੱਧ ਮਾਨਤਾ ਪ੍ਰਾਪਤ ਅਧਿਆਤਮਿਕ ਕੇਂਦਰ ਨੂੰ, ਸੋਨੇ ਨਾਲ ਸ਼ਿੰਗਾਰ ਕੇ ਪਦਾਰਥਵਾਦੀ 'ਗੋਲਡਨ ਟੈਂਪਲ' ਬਣਾਂ ਦਿੱਤਾ। ਕਦੇ ਕਿਸੇ ਦੀ ਸੋਧ ਤਾਂ ਕੀ ਕਰਨੀ ਸੀ? ਆਪ ਹੀ ਬੜੀ ਸ਼ਾਨ ਨਾਲ ਦੁਨੀਆਂ ਨੂੰ ਦੱਸਦੇ ਹਾਂ, This is Golden temple {ਇਹ ਸਵਰਨ ਮੰਦਿਰ ਹੈ}

ਭਾਰਤ ਦੇ ਬਹੁਗਿਣਤੀ ਲੋਕ ਪ੍ਰਮੇਸ਼ਰ ਨੂੰ ਪੱਥਰ ਦੀਆਂ ਮੂਰਤਾਂ ਅਤੇ ਇੱਟਾਂ ਗਾਰੇ ਦੇ ਬਣੇ ਮੰਦਰਾਂ ਵਿੱਚੋਂ ਲੱਭ ਰਹੇ ਹਨ, ਹਾਲਾਂ ਕਿ ਮੁਸਲਮਾਨਾਂ ਇੱਕ ਖੁਦਾ ਵਿੱਚ ਵਿਸ਼ਵਾਸ਼ ਰੱਖਦੇ ਹਨ, ਪਰ ਉਹ ਵੀ ਕਬਰਾਂ ਪੂਜਣ ਅਤੇ ਖੁਦਾ ਨੂੰ ਕੇਵਲ ਮਸੀਤ ਵਿੱਚ ਲੱਭਣ ਲੱਗ ਪਏ ਹਨ। ਇਹ ਮਨੁੱਖੀ ਸਮਾਜ ਦਾ ਇੱਕ ਬਹੁਤ ਵੱਡਾ ਇਨਕਲਾਬ ਸੀ, ਜਦੋਂ ਗੁਰੂ ਨਾਨਕ ਪਾਤਿਸ਼ਾਹ ਨੇ ਪੱਥਰਾਂ, ਮੜ੍ਹੀਆਂ ਅਤੇ ਇੱਟਾਂ ਗਾਰੇ ਦੀਆਂ ਇਮਾਰਤਾਂ ਵਿੱਚੋਂ ਅਕਾਲ-ਪੁਰਖ ਨੂੰ ਲੱਭਣ ਵਾਲੇ ਮਨੁੱਖ ਨੂੰ ਆਪੇ 'ਹਰਿਮੰਦਰ' ਸਰੀਰ ਨੂੰ ਪਛਾਨਣ ਲਈ ਹੋਕਾ ਦਿੱਤਾ। ਸਤਿਗੁਰੂ ਨੇ ਬਾਹਰ ਭਟਕਣ ਦੀ ਬਜਾਏ ਆਪਣੇ ਇਸ ਸਰੀਰ ਹਰਿਮੰਦਰ ਵਿੱਚ ਹੀ ਅਕਾਲ ਪੁਰਖ ਨਾਲ ਮਿਲਾਪ ਕਰਨ ਦੀ ਜਾਚ ਦੱਸੀ।

ਦਰਬਾਰ ਸਾਹਿਬ ਦੀ ਇੱਕ ਆਪਣੀ ਵਿਸ਼ੇਸ਼ ਮਹੱਤਤਾ ਹੈ। ਇਹ ਸਿੱਖੀ ਦਾ ਕੇਂਦਰ ਹੈ। ਇਸ ਤੋਂ ਵੱਧ ਕੇ ਇਹ ਪਹਿਲਾਂ ਗੁਰਧਾਮ ਹੈ, ਜਿਸ ਨੂੰ ਸਤਿਗੁਰੂ ਨੇ ਆਪ ਸਿੱਖੀ ਦੇ ਕੇਂਦਰ ਦੇ ਤੌਰ 'ਤੇ ਤਿਆਰ ਕਰਾਇਆ। ਇਹ ਉਹ ਪਵਿੱਤਰ ਸਥਾਨ ਹੈ ਜਿੱਥੇ ਸੱਭ ਤੋਂ ਪਹਿਲਾਂ ਗੁਰੂ ਗਰੰਥ

ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ। ਸਿੱਖ ਇਤਿਹਾਸ ਵਿੱਚ ਤਾਂ ਇਸ ਦਾ ਵਿਸ਼ੇਸ਼ ਸਥਾਨ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਦਰਬਾਰ ਸਾਹਿਬ ਦਾ ਆਪਣਾਂ ਹੀ ਨਿਵੇਕਲਾ ਅਧਿਆਤਮਿਕ ਦਰਜਾ ਹੈ। ਲੇਕਿਨ ਇਹ ਹਰਿਮੰਦਰ ਨਹੀਂ, 'ਦਰਬਾਰ ਸਾਹਿਬ' ਹੈ, ਜਿੱਥੇ ਸਾਡੇ ਸਤਿਗੁਰੂ ਦਾ ਦਰਬਾਰ ਲੱਗਦਾ ਹੈ। ਦਰਬਾਰ ਸ਼ਬਦ 'ਰਾਜ ਸੱਤਾ' ਦਾ ਪ੍ਰਤੀਕ ਹੈ, ਦਰਬਾਰ ਵੱਡੇ ਵੱਡੇ ਪਾਤਸ਼ਾਹਾਂ ਦੇ ਲੱਗਦੇ ਹਨ। ਸਾਡੇ ਗੁਰੂ ਸਾਹਿਬਾਨ ਰਾਜ ਯੋਗੀ ਸਨ। ਆਪਣੇ ਜੀਵਨ ਕਾਲ ਵਿੱਚ ਸਾਰੇ ਗੁਰੂ ਸਾਹਿਬਾਨ ਨੂੰ ਪਾਤਿਸ਼ਾਹ ਕਹਿ ਕੇ ਬੁਲਾਇਆ ਜਾਂਦਾ ਸੀ। ਗੁਰੂ ਗਰੰਥ ਸਾਹਿਬ ਪਾਤਸ਼ਾਹ ਓਸੇ ਗੱਦੀ ਦਾ ਵਾਰਸ ਅਤੇ ਓਸੇ 'ਤੇ ਸੁਭਾਇਮਾਨ ਨ। ਫਿਰ ਇਹ ਤਾਂ ਉਹ ਸਥਾਨ ਹੈ ਜਿੱਥੇ ਪਹਿਲੇ ਦਿਨ ਤੋਂ ਹੀ ਗੁਰੂ ਗਰੰਥ ਸਾਹਿਬ ਦਾ ਦਰਬਾਰ ਸੱਜਿਆ ਹੈ। ਲੇਕਿਨ ਇਹ ਅਤਿ ਬਦਕਿਸਮਤੀ ਦੀ ਗੱਲ ਹੈ ਕਿ ਅੱਜ ਅਸੀਂ ਗੁਰੂ ਨਾਨਕ ਦੇ ਸਿੱਖ ਹੀ ਇੱਟਾਂ ਪੱਥਰ ਦੀ ਇਮਾਰਤਾਂ ਨੂੰ ਅਕਾਲ ਪੁਰਖ ਦਾ ਘਰ ਦੱਸ ਰਹੇ ਹਾਂ ਅਤੇ ਇਸੇ ਬਹਾਨੇ ਇਸ ਦਾ ਨਾਂ ਅਗਿਆਨਤਾ ਵੱਸ ਬਦਲੀ ਜਾ ਰਹੇ ਹਾਂ।

ਸ਼ਾਇਦ ਇਹ ਵੀ ਜਾਪੇ ਕਿ ਕਿੰਨੀ ਕੁ ਵੱਡੀ ਗੱਲ ਹੈ? ਨਾਂ ਵਿੱਚ ਕੀ ਪਿਆ ਹੈ, ਕੀ ਫਰਕ ਪੈਂਦਾ ਹੈ? ਪਰ ਸਾਨੂੰ ਇਹ ਸਮਝਣਾਂ ਪਵੇਗਾ ਕਿ ਜਿਸ ਮਾਹੌਲ ਵਿੱਚ ਅਤੇ ਦੇਸ਼ ਵਿੱਚ ਰਹਿ ਰਹੇ ਹਾਂ, ਉਸ ਦੇ ਬਹੁਗਿਣਤੀ ਫਿਰਕੇ ਵਿੱਚੋਂ ਕੁੱਝ ਕੱਟੜਵਾਦੀ ਹਿੰਦੂਤਵੀ ਤਾਕਤਾਂ, ਦੂਸਰੀਆਂ ਕੌਮਾਂ ਦੇ ਧਰਮ ਅਸਥਾਨਾਂ ਬਾਰੇ ਭਰਮ ਭੁਲੇਖੇ ਖੜ੍ਹੇ ਕਰਕੇ, ਉਹਨਾਂ ਦੇ ਸਿਧਾਂਤਕ ਰੂਪ ਬਦਲਣ, ਉਨ੍ਹਾਂ ਉਤੇ ਕਾਬਜ਼ ਹੋਣ, ਇੱਥੋਂ ਤੱਕ ਕਿ ਉਹਨਾਂ ਨੂੰ ਮਲੀਆਮੇਟ ਕਰਨ ਦੀਆਂ ਵਿਓਂਤਾਂ ਗੁੰਦ ਰਹੀਆਂ ਹਨ। ਭਾਰਤ ਦੀਆਂ ਸਮੇਂ ਦੀਆਂ ਸਰਕਾਰਾਂ, ਭਾਂਵੇਂ ਉਹ ਕਿਸੇ ਵੀ ਰਾਜਨੀਤਕ ਧੜ੍ਹੇ ਦੀਆਂ ਕਿਓਂ ਨਾਂ ਹੋਣ, ਲੋਕਾਂ ਨੂੰ ਧੋਖਾ ਦੇਣ ਲਈ, ਉਲਟੇ ਬਿਆਨ ਦੇਣ, ਰੋਜ਼ ਨਵੇਂ ਕਮਿਸ਼ਨ ਬਣਾਉਣ ਅਤੇ ਕਦੇ ਨਾ ਮੁੱਕਣ ਵਾਲੀਆਂ ਅਦਾਲਤੀ ਕਾਰਵਾਈਆਂ ਚਲਾਉਣ ਦੇ ਬਾਵਜੂਦ, ਇਨ੍ਹਾਂ ਨਾਲ ਸਾਜ਼ਸ਼ੀ ਤੌਰ 'ਤੇ ਸਪੱਸ਼ਟ ਸ਼ਾਮਲ ਨਜ਼ਰ ਆਉਂਦੀਆਂ ਹਨ। ਜੂਨ 1984 ਦਾ ਦਰਬਾਰ ਸਾਹਿਬ, ਅਕਾਲ ਤਖਤ ਸਾਹਿਬ ਅਤੇ 36 ਹੋਰ ਗੁਰਧਾਮਾਂ 'ਤੇ ਭਾਰਤੀ ਫੌਜ ਦਾ ਹਮਲਾ ਸਿੱਖ ਕੌਮ ਨੇ ਆਪ ਹੰਡਾਇਆ ਹੈ। 6 ਦਸੰਬਰ 1992 ਨੂੰ ਬਾਬਰੀ ਮਸਜਿਦ ਦੇ ਢਾਏ ਜਾਣ ਤੋਂ ਵੱਡਾ ਪ੍ਰਮਾਣ ਹੋਰ ਕਿਹੜਾ ਚਾਹੀਦਾ ਹੈ? ਇਹ ਕਾਰਜ ਸਿਰੇ 1992 ਵਿੱਚ ਚਾੜ੍ਹਿਆ ਗਿਆ, ਪਰ ਇਹ ਪਾਪ ਦੇ ਬੀਜ 22 ਦਸੰਬਰ 1949 ਨੂੰ ਬੀਜ ਦਿੱਤੇ ਗਏ ਸਨ, ਜਦੋਂ ਇੱਕ ਵੱਡੀ ਸਾਜ਼ਿਸ਼ ਅਧੀਨ, ਉਸ ਰਾਤ ਚੋਰੀ ਛੁਪੇ, ਇਸ ਦੀ ਇੱਕ ਨੁੱਕਰ ਵਿੱਚ ਰਾਮ ਤੇ ਸੀਤਾ ਦੀਆਂ ਮੂਰਤੀਆਂ ਟਿਕਾ ਦਿੱਤੀਆਂ ਗਈਆਂ ਸਨ। ਦੁਨੀਆਂ ਦਾ ਕੋਈ ਇਤਿਹਾਸ ਇਸ ਤੋਂ ਪਹਿਲਾਂ, ਇਥੇ ਕੋਈ ਮੰਦਿਰ ਹੋਣ ਦਾ ਪ੍ਰਮਾਣ ਪੇਸ਼ ਨਹੀਂ ਕਰਦਾ। ਇਥੇ ਇਹ ਵੀ ਦੱਸਣਾਂ ਯੋਗ ਹੋਵੇਗਾ ਕਿ ਇਹ ਮਸਜਿਦ ਸੋਹਲਵੀਂ ਸਦੀ ਦੀ ਬਣੀ ਹੋਈ ਸੀ।

'ਗੁਰਬਿਲਾਸ ਪਾਤਸ਼ਾਹੀ 6' ਵਰਗੀ ਜ਼ਹਿਰੀਲੀ ਕਿਤਾਬ ਪੰਥ ਦੇ ਵਿਹੜੇ ਵਿੱਚ ਸੁੱਟ ਕੇ, ਸਿੱਖ ਕੌਮ ਅੰਦਰ ਉਹ ਪਾਪ ਦੇ ਬੀਜ ਤਾਂ ਪਹਿਲਾਂ ਹੀ ਬੀਜ ਚੁੱਕੇ ਹਨ। ਖੈਰ!

ਗੱਲ ਬੜੀ ਸਪੱਸ਼ਟ ਹੈ ਕਿ ਸਾਡੇ ਦਰਬਾਰ ਸਾਹਿਬ ਦਾ ਨਾਂ ਕਿਸੇ ਵੱਡੀ ਸਾਜ਼ਿਸ਼ ਤਹਿਤ ਬਦਲ ਕੇ 'ਹਰਿਮੰਦਰ ਕੀਤਾ ਜਾ ਰਿਹਾ ਹੈ। ਗੁਰਮਤਿ ਸਿਧਾਂਤਾਂ ਤੋਂ ਅਣਜਾਣ ਭੋਲੇ ਭਾਲੇ ਸਿੱਖ ਇਹ ਸਮਝ ਰਹੇ ਹਨ ਕਿ ਗੁਰੂ ਗਰੰਥ ਸਾਹਿਬ ਦੀ ਬਾਣੀ ਅਨੁਸਾਰ ਹੀ ਹੋ ਰਿਹਾ ਹੈ ਅਤੇ ਇਸ ਵੱਡੀ ਖੇਡ ਨੂੰ ਸਮਝੇ ਬਗੈਰ ਹੀ ਇਹ ਨਾਮ ਰਟੀ ਜਾ ਰਹੇ ਹਨ। ਜਿਸ ਕਿਤਾਬ ਨੂੰ ਕੂੜ ਦਾ ਪੁਲੰਦਾ ਸਮਝ ਕੇ ਪੰਥ ਬਹੁਤ ਪਹਿਲੇ ਹੀ ਹੂੰਝ ਕੇ ਆਪਣੇ ਵਿਹੜੇ ਵਿੱਚੋਂ ਬਾਹਰ ਸੁੱਟ ਚੁੱਕਾ ਸੀ, ਜਿੰਨ੍ਹਾਂ ਨੇ ਇਸ ਝੂਠ ਅਤੇ ਪਾਪ ਦੀ ਸਾਜ਼ਸ਼ੀ ਕਿਤਾਬ ਨੂੰ ਆਪ ਛਾਪ ਕੇ ਪੰਥ ਵਿੱਚ ਮੁੜ ਭੁਲੇਖੇ ਪਾਉਣ ਲਈ ਲਿਆ ਸਜਾਇਆ ਹੈ, ਉਹ ਤਾਂ ਸਪੱਸ਼ਟ ਰੂਪ ਵਿੱਚ ਇਸ ਸਾਜ਼ਿਸ਼ ਵਿੱਚ ਸ਼ਾਮਲ ਨਜ਼ਰ ਆਉਂਦੇ ਹਨ। ਉਹ ਬੋਰਡਾਂ ਤੋਂ ਦਰਬਾਰ ਸਾਹਿਬ ਹਟਾ ਕੇ ਹਰਿਮੰਦਰ ਲਿਖੀ ਜਾਣ ਜਾਂ ਪਰਚਾਰੀ ਜਾਣ ਤਾਂ ਕੀ ਹੈਰਾਨਗੀ ਹੈ? ਪਰ ਸਿੱਖ ਸੰਗਤ ਨੂੰ ਪੂਰਨ ਸੁਚੇਤ ਹੋਣ ਦੀ ਲੋੜ ਹੈ। ਸਾਡਾ ਇਹ ਸਿੱਖੀ ਦਾ ਕੇਂਦਰ ਹਰਿਮੰਦਰ ਨਹੀਂ 'ਦਰਬਾਰ ਸਾਹਿਬ'ਹੈ। ਜਿੱਥੇ ਸਾਡੇ ਸਤਿਗੁਰੂ ਦਾ ਦਰਬਾਰ ਲੱਗਦਾ ਹੈ। ਜਿੱਥੇ ਹਜ਼ਾਰਾਂ ਸੰਗਤਾਂ ਰੋਜ਼ ਗੁਰੂ ਗਰੰਥ ਸਾਹਿਬ ਅੱਗੇ ਨਤਮਸਤਕ ਹੋ ਕੇ ਇਹ ਬੇਨਤੀ ਕਰਦੀਆਂ ਹਨ, ਸਤਿਗੁਰੂ ਮੇਰੀ ਮਤਿ ਮਲੀਨ ਹੈ, ਮਨਮਤਿ ਹੈ, ਇਹ ਮੈਂ ਆਪ ਦੇ ਚਰਨਾਂ ਵਿੱਚ ਭੇਂਟ ਕਰਦਾ ਹਾਂ, ਇਸ ਦੇ ਬਦਲੇ ਮੇਰੀ ਝੋਲੀ ਗੁਰਮਤਿ ਨਾਲ ਭਰ ਦਿਓ।

***094616 71914***

**********



# ਕਲਮ ਤੇ ਇਲਮ ਦੇ ਧਨੀ
# ਗਿਆਨੀ ਦਿੱਤ ਸਿੰਘ ਜੀ

**ਅਮਰੀਕ ਸਿੰਘ ਸ਼ੇਰ ਖਾਂ**

ਮਹਾਨ ਵਿਦਵਾਨ,ਕਹਿਣੀ ਤੇ ਕਥਨੀ ਦੇ ਸੂਰੇ ਗਿਆਨੀ ਦਿੱਤ ਸਿੰਘ ਜੀ ਦਾ ਜਨਮ ਅਜੋਕੇ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਦੇ ਪਿੰਡ ਨੰਦਪੁਰ ਕਲੌੜ ਚ ਸੰਤ-ਆਤਮਾ ਸ: ਦੀਵਾਨ ਸਿੰਘ ਦੇ ਘਰ ਮਾਤਾ ਬਿਸ਼ਨ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਜੀ ਦੇ ਪਿਤਾ ਸ: ਦੀਵਾਨ ਸਿੰਘ ਜੀ ਬੇਸ਼ੱਕ ਰਵੀਦਾਸੀਆ ਘਰਾਣੇ ਨਾਲ ਸੰਬੰਧ ਰੱਖਦੇ ਸਨ ਪਰ ਉਹ ਕੱਪੜਾ ਬੁਣ ਕੇ ਪਰਿਵਾਰ ਦੀ ਰੋਟੀ-ਰੋਜ਼ੀ ਦਾ ਆਹਰ ਕਰਦੇ ਸਨ। ਪਿਤਾ ਸ: ਦੀਵਾਨ ਸਿੰਘ ਦੀ ਗੁਲਾਬਦਾਸੀ ਸੰਪਰਦਾ ਦੇ ਸੰਤਾਂ-ਮਹਾਂਪੁਰਸ਼ਾਂ ਨਾਲ ਕਾਫੀ ਨੇੜਤਾ ਸੀ ਤੇ ਉਹਨਾਂ ਨੇ ਨੌਂ ਸਾਲ ਦੀ ਉਮਰ ਦੇ ਬਾਲਕ ਦਿੱਤ ਸਿੰਘ ਨੂੰ ਖਰੜ ਨੇੜਲੇ ਪਿੰਡ ਤਿਓੜ ਵਿਖੇ ਸੰਤ ਗੁਰਬਖਸ਼ ਸਿੰਘ ਦੇ ਗੁਲਾਬਦਾਸੀ ਡੇਰੇ 'ਤੇ ਗੁਰਮੁਖੀ ਅਤੇ ਗੁਰਬਾਣੀ ਵਿੱਦਿਆ ਹਾਸਲ ਕਰਨ ਲਈ ਛੱਡ ਦਿੱਤਾ। ਆਪ ਜੀ ਨੇ ਇਸ ਡੇਰੇ ਵਿੱਚ ਰਹਿੰਦਿਆਂ ਹੀ ਗੁਰਬਾਣੀ ਵਿਖਿਆਨ ਤੋਂ ਇਲਾਵਾ ਵੇਦਾਂਤ ਤੇ ਨੀਤੀ-ਸ਼ਾਸਤਰ ਆਦਿ ਦੀ ਸਿੱਖਿਆ ਪ੍ਰਾਪਤ ਕੀਤੀ। ਏਸੇ ਨਗਰ ਦੇ ਹੀ ਰਹਿਣ ਵਾਲੇ ਦਇਆ ਨੰਦ ਨਾਂ ਦੇ ਇੱਕ ਉਸਤਾਦ ਤੋਂ ਉਰਦੂ ਦਾ ਭਾਸ਼ਾਈ ਗਿਆਨ ਵੀ ਹਾਸਲ ਕੀਤਾ। ਇੰਜ ਆਪ ਛੋਟੀ ਉਮਰੇ ਹੀ ਗੁਰਮੁਖੀ, ਸੰਸਕ੍ਰਿਤ ਓਤੇ ਉਰਦੂ ਆਦਿਕ ਦੇਸੀ ਭਾਸ਼ਾਵਾਂ ਤੇ ਚੰਗੀ ਪਕੜ ਬਣਾ ਗਏ।

ਆਪ ਆਪਣੀ ਜ਼ਹੀਨ-ਬੁੱਧੀ ਕਰਕੇ ਜਲਦ ਹੀ ਸੰਪਰਦਾਈ-ਸਫਾਂ ਚ ਹਰਮਨ ਪਿਆਰੇ ਹੋ ਗਏ। ਆਪ ਛੋਟੀ ਉਮਰੇ ਪ੍ਰਚਾਰ-ਵਹੀਰ ਦਾ ਹਿੱਸਾ ਬਣ ਕੇ ਪੰਜਾਬ ਦੇ ਕੋਨੇ-ਕੋਨੇ ਚ ਸਿੱਖੀ ਪ੍ਰਚਾਰ ਚ ਯੋਗਦਾਨ ਪਾਉਣ ਲੱਗੇ। ਪ੍ਰਚਾਰ ਦੌਰਿਆਂ ਦੌਰਾਨ ਹੀ ਆਪ ਦੀ ਮੁਲਾਕਾਤ ਉਸ ਸਮੇਂ ਦੀ ਮਾਇਆ-ਨਾਜ਼ ਹਸਤੀ ਪ੍ਰੋਫੈਸਰ ਗੁਰਮੁਖ ਸਿੰਘ ਨਾਲ ਹੋਈ। ਉਹਨਾਂ ਦੀ ਪ੍ਰੇਰਨਾ ਸਦਕਾ ਆਪ ਨੇ ਅਕਾਦਮਿਕ ਤਾਲੀਮ ਹਾਸਲ ਕਰਨ ਵੱਲ ਮੋੜਾ ਪਾਇਆ ਤੇ ਗਿਆਨੀ ਦੀ ਡਿਗਰੀ ਹਾਸਲ ਕਰਨ ਤੋਂ ਬਾਦ ਲਾਹੌਰ ਦੇ ਓਰੀਐਂਟਲ ਕਾਲਜ ਚ ਅਧਿਆਪਨ ਕਾਰਜ ਵਿੱਚ ਮਸ਼ਰੂਫ ਹੋ ਗਏ। ਲਾਹੌਰ ਦੇ ਰਾਜਸੀ ਤੇ ਅਕਾਦਮਿਕ ਮਾਹੌਲ ਚ ਰਹਿੰਦਿਆਂ ਆਪ ਨੇ ਰਾਜਸੀ ਜ਼ੁਬਾਨ ਅੰਗਰੇਜ਼ੀ ਤੇ ਵੀ ਚੰਗੀ ਪਕੜ ਬਣਾ ਲਈ ਜਿਸ ਸਦਕਾ ਆਪ ਵਿਸ਼ਵ ਪੱਧਰੀ ਸਮਕਾਲੀ ਸਾਹਿਤ ਨੂੰ ਵਾਚਣ ਵਲੱ ਰੁਚਿਤ ਹੋ ਗਏ। ਆਪ ਹੁਣ ਸਨਾਤਨੀ ਵਿੱਦਿਆ ਤੋਂ ਇਲਾਵਾ ਗੁਰਬਾਣੀ, ਗੁਰ-ਇਤਿਹਾਸ ਤੇ ਅੰਗਰੇਜ਼ੀ ਸੱਭਿਆਚਾਰ ਆਦਿਕ ਹਰੇਕ ਪੱਖ ਦਾ ਲੋੜੀਂਦਾ ਗਿਆਨ ਹਾਸਲ ਕਰਕੇ ਹਰ ਵਰਤਾਰੇ ਨੂੰ ਇੱਕ ਸੱਜਰੇ ਨਜ਼ਰੀਏ ਤੋਂ ਦੇਖਣ ਦੇ ਕਾਬਲ ਹੋ ਚੁੱਕੇ ਸਨ। ਆਪ ਦੀ ਸਿੱਖਣ ਦੀ ਏਸੇ ਨਿਰੰਤਰ-ਰੱਵਾਨੀ ਨੇ ਹੀ ਆਪਨੂੰ ਉੱਨਵੀਂ ਤੇ ਵੀਹਵੀਂ ਸਦੀ ਦੀਆਂ ਮਹਾਨ ਸ਼ਖਸੀਅਤਾਂ 'ਚ ਸ਼ੁਮਾਰ ਹੋਣ ਦਾ ਮਾਣ ਦਿਵਾਇਆ ਹੈ।

ਬੇਸ਼ੱਕ ਪਹਿਲੇ ਪਹਿਲ ਦੂਜੇ ਸਿੱਖ ਆਗੂਆਂ ਵਾਂਗ ਆਪ ਜੀ ਦੀ ਨੇੜਤਾ ਵੀ ਆਰੀਆ ਸਮਾਜੀਆਂ ਨਾਲ ਕਾਫੀ ਸੀ ਪਰ ਹੁਣ ਇਹ ਆਰੀਆ ਸਮਾਜੀ ਆਪਣੇ ਧਰਮ-ਗੁਰੂ ਸੁਆਮੀ ਦਇਆਨੰਦ ਦੀ ਸਰਪ੍ਰਸਤੀ ਹੇਠ ਦੂਸਰੇ ਧਰਮ-ਪ੍ਰਚਾਰਕਾਂ ਨੂੰ ਠਿੱਠ ਕਰਨ ਦਾ ਕੋਈ ਵੀ ਮੌਕਾ ਅਜਾਈਂ ਨਹੀਂ ਜਾਣ ਦਿੰਦੇ ਸਨ। ਸੋ ਆਪ ਨੇ ਇੱਕ ਭਰੀ ਸਭਾ ਚ ਸੁਆਮੀ ਦਇਆਨੰਦ ਨੂੰ ਸਰੋਤਿਆਂ ਦੀ ਹਾਜ਼ਰੀ ਚ ਖੁਲ੍ਹੀ ਬਹਿਸ ਦੀ ਚੁਣੌਤੀ ਦਿੱਤੀ ਤੇ ਇਸ ਸੰਵਾਦੀ-ਬਹਿਸ ਚ ਲਗਾਤਾਰ ਤਿੰਨ ਵਾਰ ਉਸਨੂੰ ਪ੍ਰਤੱਖ ਰੂਪ ਚ ਹਰਾਇਆ। ਪ੍ਰੋਫੈਸਰ ਗੁਰਮੁਖ ਸਿੰਘ ਜੀ ਦੁਆਰਾ ਸ਼ੁਰੂ ਕੀਤੇ 'ਖਾਲਸਾ ਅਖਬਾਰ' ਨੂੰ ਵੀ ਆਪਨੇ ਅਨੇਕਾਂ ਦੁਸ਼ਵਾਰੀਆਂ ਦੇ ਬਾਵਜੂਦ ਆਖਰੀ ਸਵਾਸਾਂ ਤੱਕ ਚੱਲਦਾ

ਰੱਖਿਆ। ਆਪ ਜੀ ਖਾਲਸਾ ਦੀਵਾਨ ਲਾਹੌਰ, ਖਾਲਸਾ ਅਖਬਾਰ ਲਾਹੌਰ, ਖਾਲਸਾ ਕਾਲਜ ਅੰਮ੍ਰਿਤਸਰ ਆਦਿਕ ਅਨੇਕਾਂ ਅਦਾਰਿਆਂ ਦੇ ਮੋਢੀਆਂ ਚ ਸ਼ੁਮਾਰ ਰਹੇ ਹਨ। ਆਪਨੇ ਕੁੱਲ 71 ਦੇ ਕਰੀਬ ਪੁਸਤਕਾਂ ਦੀ ਰਚਨਾ ਕੀਤੀ ਜਿੰਨ੍ਹਾਂ ਵਿੱਚ ਗੁਰੂ ਨਾਨਕ ਪ੍ਰਬੋਧ, ਗੁਰੂ ਅਰਜੁਨ ਚਰਿੱਤਰ, ਦੰਭ-ਬਿਦਾਰਨ, ਦੁਰਗਾ ਪ੍ਰਬੋਧ, ਪੰਥ-ਪ੍ਰਬੋਧ, ਮੇਰਾ ਤੇ ਸਾਧੂ ਦਇਆਨੰਦ ਦਾ ਸੰਵਾਦ, ਅਬਲਾ ਨਾਰੀ ਆਦਿ ਜ਼ਿਕਰਯੋਗ ਹਨ। ਆਪ ਧਰਮ ਦੇ ਨਾਂ ਤੇ ਹੁੰਦੇ ਕਰਮ-ਕਾਂਡਾਂ ਦੇ ਸਖਤ ਵਿਰੋਧੀ ਸਨ। ਏਸੇ ਸੰਦਰਭ ਚ ਆਪਨੇ 'ਗੁੱਗਾ ਗਪੌੜਾ' ਦੇ ਨਾਂ ਥੱਲੇ ਇੱਕ ਪੂਰੀ ਪੁਸਤਕ ਛਪਾਈ ਜਿਸ ਵਿੱਚ ਗੁੱਗੇ ਦੇ ਨਾਂ ਤੇ ਲੋਕਾਂ ਚ ਪ੍ਰਚਾਰੇ ਜਾ ਚੁੱਕੇ ਅਨੇਕਾਂ ਲੋਕ-ਵਿਸ਼ਵਾਸਾਂ ਨੂੰ ਭੰਡਿਆ।

ਜੇਕਰ ਆਪਦੇ ਸ਼ਖਸੀ ਗੁਣਾਂ ਦੀ ਗੱਲ ਕਰੀਏ ਤਾਂ ਉਸ ਵਕਤ ਦੇ ਸਿੱਖ ਸਮਾਜ ਚ ਸਨਾਤਨੀ ਰਹੁ-ਰੀਤਾਂ ਦੇ ਪ੍ਰਭਾਵ ਥੱਲੈ ਫੈਲੀ ਊਚ-ਨੀਚਤਾ ਨੂੰ ਦੇਖ ਡਾਢਾ ਦੁੱਖ ਹੁੰਦਾ ਹੈ। ਗਿਆਨੀ ਜੀ ਦਾ ਜ਼ਾਤੀਗਤ ਸੰਬੰਧ ਭਗਤ ਰਵੀਦਾਸ ਜੀ ਦੀ ਕਰਮਯੋਗੀ ਵੰਸ਼ ਰਵੀਦਾਸੀਆ ਬਰਾਦਰੀ ਨਾਲ ਜੁੜਦਾ ਸੀ। ਉਸ ਵਕਤ ਸਨਾਤਨੀ ਪ੍ਰਭਾਵ ਥੱਲੇ ਇਸ ਬਰਾਦਰੀ ਨੂੰ ਦੁਰਕਾਰਿਆ ਜਾਂਦਾ ਸੀ ਤੇ ਗਿਆਨੀ ਜੀ ਨੂੰ ਵੀ ਏਨੀ ਮਹਾਨ ਵਿਦਵਤਾ ਦੇ ਬਾਵਜੂਦ ਇਸ ਜ਼ਾਤੀਗਤ ਕੋਹੜ ਦਾ ਮੁਕਾਬਲਾ ਕਰਨਾ ਪਿਆ। ਆਪ ਜੀ ਦੇ ਜੀਵਨ ਨਾਲ ਸੰਬੰਧਿਤ ਇੱਕ ਬੜੀ ਦਿਲ-ਕੰਬਾਊ ਵਾਰਤਾ ਜੁੜੀ ਹੋਈ ਹੈ। ਇਹਨਾਂ ਸਤਰਾਂ ਦੇ ਲਿਖਾਰੀ ਨੇ ਪੁਰਾਤਨ ਬਜ਼ੁਰਗਾਂ ਤੋਂ ਇਸ ਵਾਰਤਾ ਬਾਬਤ ਸਟੀਕ ਜਾਣਕਾਰੀ ਲੈਣ ਦੀ ਕੋਸ਼ਿਸ਼ ਵੀ ਕੀਤੀ ਹੈ। ਇਸ ਵਾਰਤਾ ਮੁਤਾਬਕ ਗਿਆਨੀ ਦਿੱਤ ਸਿੰਘ ਜੀ ਦਾ ਮੇਰੇ ਸ਼ਹਿਰ ਫਿਰੋਜ਼ਪੁਰ ਦੀ ਸੰਗਤ ਨਾਲ ਕਾਫੀ ਪਿਆਰ ਸੀ। ਫਿਰੋਜ਼ਪੁਰ ਵਾਸੀ ਮਹਾਨ ਵਿੱਦਿਆ-ਦਾਨੀ ਤੇ ਜ਼ਿੰਦਾ-ਸ਼ਹੀਦ ਗਿਆਨੀ ਤਖਤ ਸਿੰਘ ਜੀ ਆਪ ਜੀ ਦਾ ਬਹੁਤ ਜਿਆਦਾ ਸਤਿਕਾਰ ਕਰਦੇ ਸਨ। ਆਪ ਜੀ ਉਹਨਾਂ ਦੇ ਸੱਦੇ ਤੇ ਅਕਸਰ 'ਕੰਬੋਆਂ ਵਾਲੀ ਬਸਤੀ' ਫਿਰੋਜ਼ਪੁਰ ਚ ਨਵੇਂ ਉੱਸਰੇ ਗੁਰਦੁਆਰਾ ਅਕਾਲਗੜ੍ਹ ਚ ਅਕਸਰ ਵਿਖਿਆਨ ਕਰਨ ਆਉਂਦੇ।

ਸਿੱਖ ਸੰਗਤ ਬੜੇ ਉਤਸ਼ਾਹ ਨਾਲ ਉਹਨਾਂ ਦੇ ਲੈਕਚਰ ਸੁਣਦੀ। ਆਪ ਗੁਰਮਤਿ ਫਲਸਫੇ ਦੀ ਰੌਸ਼ਨੀ ਚ ਵਹਿਮਾਂ-ਭਰਮਾਂ ਤੇ ਛੂਤ-ਛਾਤ ਦੇ ਵਿਰੁੱਧ ਡਟ ਕੇ ਬੋਲਦੇ। ਜਦ ਵਿਖਿਆਨ ਖਤਮ ਹੋਣ ਤੋਂ ਬਾਦ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਤਾਂ ਆਪ ਜੀ ਦੀ ਦਲਿਤ ਜ਼ਾਤੀ ਕਰਕੇ ਆਪਨੂੰ ਦਰਬਾਰ ਹਾਲ ਦੇ ਅੰਦਰ ਪ੍ਰਸ਼ਾਦ ਨਾ ਦਿੱਤਾ ਜਾਂਦਾ। ਸਗੋਂ ਹਾਲ ਦੇ ਬਾਹਰ ਜਿੱਥੇ ਸੰਗਤ ਜੋੜੇ ਉਤਾਰਦੀ ਉੱਥੇ ਖੜ੍ਹ ਕੇ ਹੀ ਆਪ ਬੜੀ ਨਿਮਰਤਾ ਨਾਲ ਗੁਰੂ ਦੀ ਬਖਸ਼ਿਸ਼ ਪ੍ਰਸ਼ਾਦ ਆਪਣੇ ਹੱਥਾਂ ਚ ਲੈਂਦੇ। ਕਈ ਵਾਰ ਤਾਂ ਇਹ ਪ੍ਰਸ਼ਾਦ ਜੋੜਿਆਂ ਵਿੱਚ ਵੀ ਡਿੱਗਦਾ ਪਰ ਜ਼ਾਤ ਅਭਿਮਾਨੀ ਆਪਣੀ ਹਿੰਡ ਪੁਗਾ ਕੇ ਰਹਿੰਦੇ। ਬੇਸ਼ੱਕ ਗਿਆਨੀ ਤਖਤ ਸਿੰਘ ਜੀ ਇਹਨਾਂ ਸਨਾਤਨੀ ਸੋਚ ਵਾਲੇ ਜ਼ਾਤ-ਅਭਿਮਾਨੀ ਸਿੱਖਾਂ ਤੇ ਬਥੇਰੀਆਂ ਦੰਦੀਆਂ ਕਰੀਚਦੇ ਪਰ ਆਪ ਜੀ ਗਿਆਨੀ ਜੀ ਨੂੰ 'ਸਬਰ ਦਾ ਫਲ ਮਿੱਠਾ' ਕਹਿ ਕੇ ਕੋਈ ਵੀ ਬਖੇੜਾ ਖੜ੍ਹਾ ਕਰਨ ਤੋਂ ਰੋਕ ਦਿੰਦੇ। ਆਪ ਅਕਸਰ ਕਹਿੰਦੇ ਕਿ ਜਦ ਤੱਕ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਸਲ ਤੱਤ ਸਾਡੇ ਗੁਰ-ਸਿੱਖਾਂ ਦੇ ਹਿਰਦੇ ਅੰਦਰ ਨਹੀਂ ਟਿਕਦਾ ਤਦ ਤੱਕ ਇਹ ਊਚ-ਨੀਚਤਾ, ਛੂਤ-ਛਾਤ ਤੇ ਵਹਿਮ-ਭਰਮਾਂ ਦੀਆਂ ਬੇੜੀਆਂ ਪੰਥ ਦੇ ਗਲੋਂ ਕਦਾਚਿੱਤ ਵੀ ਨਹੀਂ ਉਤਰ ਸਕਦੀਆਂ। ਆਪ ਜੀ ਅਕਸਰ ਕਿਹਾ ਕਰਦੇ "ਜਿਵੇਂ ਜਿਵੇਂ ਇਹ ਜ਼ਾਤ-ਅਭਿਮਾਨੀ ਮੈਨੂੰ ਗੁਰੂ ਘਰ 'ਚ ਦੁਰਕਾਰਨ ਦੀ ਕੋਸ਼ਿਸ਼ ਕਰਦੇ ਨੇ ਤਿਵੇਂ ਤਿਵੇਂ ਮੇਰਾ ਗੁਰੂ-ਘਰ ਪ੍ਰਤੀ ਵਿਸ਼ਵਾਸ ਹੋਰ ਤੀਬਰ ਰੰਗ ਫੜਦਾ ਜਾਂਦਾ ਹੈ।"

ਜਦ ਫਰੀਦਕੋਟੀਏ ਰਾਜੇ ਬਿਕਰਮ ਸਿੰਘ ਤੇ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਜ਼ਾਤ ਅਭਿਮਾਨੀ ਆਗੂ ਖੇਮ ਸਿੰਘ ਬੇਦੀ ਨੇ ਦਰਬਾਰ ਸਾਹਿਬ ਦੇ ਹੱਡ ਪੁਜਾਰੀ ਨਾਲ ਮਿਲੀ-ਭੁਗਤ ਕਰਕੇ ਮਾਰਚ 1887 ਚ ਪ੍ਰੋਫੈਸਰ ਗੁਰਮੁਖ ਸਿੰਘ ਨੂੰ ਪੰਥ ਚੋਂ ਖਾਰਜ ਕਰਵਾ ਦਿੱਤਾ ਤਾਂ ਆਪ ਨੂੰ ਬਹੁਤ ਦੁੱਖ ਹੋਇਆ। ।ਆਪ ਨੇ ਜਗ੍ਹਾ ਜਗ੍ਹਾ ਤੇ ਇਸ ਧੱਕੇ ਖਿਲਾਫ ਜਨ-ਸਧਾਰਨ ਨੂੰ ਆਗਾਹ ਕਰਨਾ ਸ਼ੁਰੂ ਕਰ ਦਿੱਤਾ। 'ਖਾਲਸਾ ਅਖਬਾਰ' ਚ ਡਟ ਕੇ ਲੇਖ ਲਿਖੇ। ਦੇਸ-ਵਿਦੇਸ਼ ਚ ਸਿੱਖਾਂ ਨੇ ਆਪ ਨਾਲ ਪ੍ਰਤੀਬੱਧਤਾ ਜ਼ਾਹਰ ਕੀਤੀ। ਬਾਵਾ ਉਦੈ ਸਿੰਘ ਵਰਗਿਆਂ ਨੇ ਆਪ ਤੇ ਕਈ ਪ੍ਰਕਾਰ ਦੇ ਮੁਕੱਦਮੇ ਵੀ ਚਲਾਏ ਪਰ ਆਪਨੇ ਕਦੇ ਪ੍ਰਵਾਹ ਨਹੀਂ ਕੀਤੀ। ਪੰਥ ਚੋਂ

ਬਾਕੀ 34 ਪੰਨੇ 'ਤੇ

# "ਧੌਲੁ ਧਰਮੁ ਦਇਆ ਕਾ ਪੂਤੁ...॥"

ਨਿਰਪਾਲ ਸਿੰਘ
ਜਲਾਲਦੀਵਾਲ

ਭਾਰਤੀ ਧਰਮ ਦਰਸ਼ਨ ਵਿੱਚ 'ਗਊ' ਨੂੰ ਜਿਨ੍ਹਾਂ ਮਹੱਤਵ ਦਿੱਤਾ ਗਿਆ ਹੈ ਹੋਰ ਕਿਸੇ ਵੀ ਪਸ਼ੂ ਨੂੰ ਨਹੀਂ ਹੈ। ਸਦੀਆਂ ਤੋਂ ਦੱਖਣੀ ਏਸ਼ੀਆਂ ਦਾ ਇਹ ਭੂ-ਭਾਗ ਆਪਣੀ ਵਿਲੱਖਣ ਭੂਗੋਲਿਕ ਸਥਿਤੀ ਕਾਰਨ ਵਿਸ਼ਵ ਵਿੱਚ 'ਸੋਨੇ ਦੀ ਚੜੀ' ਅਤੇ 'ਅੰਨ ਦੇ ਭੜੋਲੇ' ਵਜੋਂ ਪ੍ਰਸਿੱਧ ਰਿਹਾ ਹੈ ਤੇ ਇਸ ਦੀ ਵਿਸ਼ੇਸ਼ ਸਮਾਜਿਕ, ਸਭਿਆਚਾਰਕ ਅਮੀਰੀ ਕਾਰਨ ਸਮੇਂ-ਸਮੇਂ ਤੇ ਵਿਦੇਸ਼ੀ ਧਾੜਵੀ ਬੇਕਿਰਕ ਹਮਲਿਆਂ ਰਾਹੀਂ ਇਸ ਦੇ ਮਾਲ ਖਜ਼ਾਨੇ ਲੁੱਟਦੇ ਰਹੇ ਹਨ। ਗੱਲ 'ਗਊ' ਤੋਂ ਸ਼ੁਰੂ ਕੀਤੀ ਗਈ ਹੈ ਜੋ ਜਗੀਰੂ ਸਮਾਜ ਵਿੱਚ ਸਮੁੱਚੀ 'ਅਰਥ ਵਿਵਸਥਾ' ਦਾ ਧੁਰਾ ਸੀ ਕਿਉਂਕਿ ਗਊ ਤੋਂ ਖੇਤੀ ਅਰਥਚਾਰੇ ਲਈ ਬੈਲ, ਬਲਦ, ਧੌਲ, ਵਹਿੜਕੇ ਵੱਧੇ ਪ੍ਰਾਪਤ ਹੁੰਦੇ ਸਨ ਜਿਨ੍ਹਾਂ ਦੀ ਖੇਤੀਬਾੜੀ ਦੀ 'ਰੀੜ੍ਹ ਦੀ ਹੱਡੀ' ਵਜੋਂ ਮਹੱਤਤਾ ਕਾਰਨ 'ਗਊ ਦਾ ਜਾਇਆ' ਕਹਿ ਕੇ ਵਡਿਆਈ ਕੀਤੀ ਜਾਂਦੀ ਸੀ।

ਜਿਸ ਤਰ੍ਹਾਂ ਜਗੀਰੂ ਸਮਾਜ ਵਿੱਚ 'ਮੁੰਡਾ' ਜੰਮਣ ਦੀ ਖੁਸ਼ੀ ਵਜੋਂ ਉਸਦੀ ਨਿੱਕੀ ਜਿਹੀ ਇੰਦਰੀ (ਲੌੜੀ) ਦੇ ਅਧਾਰ 'ਤੇ 'ਲਹੁੜੀ' (ਨਿੱਕੀ) ਅਰਥਾਤ 'ਲੋਹੜੀ' ਵਰਗੇ ਤਿਉਹਾਰ ਰਾਹੀਂ ਘਰ ਦਾ ਵਾਰਸ ਤੇ ਖੇਤੀ ਲਈ 'ਸਹਾਇਕ' ਮਨੁੱਖ ਪੈਦਾ ਹੋਣ ਲਈ ਪੂਜਾ ਅਰਚਨਾ ਕੀਤੀ ਜਾਂਦੀ ਸੀ ਉਸੇ ਤਰ੍ਹਾਂ 'ਵੱਛਾ' ਪੈਦਾ ਹੋਣ ਤੇ ਵੀ ਲਾਡ ਲਡਾਏ ਜਾਂਦੇ ਸਨ ਤੇ ਸਾਰਾ ਦੁੱਧ ਵੱਛੇ ਨੂੰ ਚੁੰਘਾਉਣ ਦੇ ਨਾਲ-ਨਾਲ ਵਿਸ਼ੇਸ਼ ਖੁਰਾਕ ਦੇ ਕੇ ਵਧੀਆ ਵਹਿੜਕਾ ਬਣਾਉਣ ਲਈ ਯਤਨ ਕੀਤੇ ਜਾਂਦੇ ਸਨ। ਫੁਰਤੀਲੇ ਵਹਿੜਕਿਆਂ ਨੂੰ 'ਬੈਲ ਗੱਡੀਆਂ' ਦੀਆਂ ਦੌੜਾਂ ਲਈ ਵੀ ਵਿਸ਼ੇਸ਼ ਤੌਰ 'ਤੇ ਤਿਆਰ ਕੀਤਾ ਜਾਂਦਾ ਸੀ ਜਦ ਕਿ ਢਿੱਲੜ ਤੇ ਲੰਬੀ ਇੰਦਰੀ (ਲੋਲ) ਵਾਲੇ ਬੈਲਾਂ ਨੂੰ 'ਲੋਲਾ' ਸਮਝ ਕੇ ਪਸੰਦ ਨਹੀਂ ਸੀ ਕੀਤਾ ਜਾਂਦਾ। ਇਸੇ ਵਿਸ਼ੇਸ਼ਣ ਅਧੀਨ ਕਮਜ਼ੋਰ, ਢਿੱਲੜ ਤੇ ਭੋਲੇ ਭਾਲੇ ਬੰਦਿਆਂ ਨੂੰ ਵੀ 'ਲੋਲਾ' ਕਹਿ ਕੇ ਤ੍ਰਿਸਕਾਰਿਆ ਜਾਂਦਾ ਸੀ। ਖੇਤੀ ਅਰਥਾਚਾਰੇ ਲਈ ਮਹੱਤਵ ਕਾਰਨ ਨਵੀਂ ਵਿਆਹੀ ਦੁਲਹਨ ਆਪਣੇ ਦਾਜ ਵਿੱਚ ਸਹੁਰੇ ਘਰ ਦੇ ਬਲਦਾਂ ਦੀ ਜੋੜੀ ਲਈ ਸੁੰਦਰ 'ਝੁੱਲ' ਵਿਸ਼ੇਸ਼ ਤੌਰ ਤੇ ਤਿਆਰ ਕਰਕੇ ਲਿਆਉਂਦੀ ਸੀ।

ਉਪਰੋਕਤ ਵਿਚਾਰ ਚਰਚਾ ਤੋਂ ਸਪੱਸ਼ਟ ਹੈ ਕਿ ਖੇਤੀ ਪੈਦਾਵਾਰ ਵਿੱਚ 'ਬੈਲ' ਦੀ ਮਹੱਤਤਾ ਕਾਰਨ ਹੀ ਧਰਮ ਦੇ ਖੇਤਰ ਵਿੱਚ 'ਨੰਦੀ' ਦੀ ਪੂਜਾ ਹੋ ਰਹੀ ਹੈ ਤੇ ਮੰਦਰਾਂ ਵਿੱਚ 'ਨੰਦੀ' ਨੂੰ ਅਤੇ 'ਸ਼ਿਵ-ਲਿੰਗ' ਨੂੰ ਸਥਾਪਤ ਕਰਕੇ ਪੂਜਿਆ ਜਾਂਦਾ ਹੈ ਤੇ ਦੋਵੇਂ ਹੀ 'ਉਤਪਤੀ' ਦੇ ਪ੍ਰਤੀਕ ਹਨ। ਅੰਨ ਧਨ ਪੈਦਾ ਕਰਕੇ ਸਮੁੱਚੀ ਲੋਕਾਈ ਤੇ ਚਰਿੰਦ-ਪਰਿੰਦ ਲਈ ਜੀਵਨ ਦਾ ਅਧਾਰ ਅਨਾਜ ਪੈਦਾ ਕਰਨ ਵਾਲਾ ਮੁੱਖ ਕਾਰਨ ਹੋਣ ਕਰਕੇ ਹੀ ਇਹ ਧਾਰਨਾ ਬਣੀ ਕਿ 'ਧਰਤੀ ਦਾ ਭਾਰ' ਧਰਤੀ ਹੇਠਲੇ ਬਲਦ ਨੇ ਚੁੱਕਿਆ ਹੋਇਆ ਹੈ। ਇਹ ਮੁਹਾਵਰਾ ਹੌਲੀ ਹੌਲੀ ਸਨਾਤਨ ਧਰਮ ਦਾ ਅਧਾਰ ਹੀ ਬਣ ਗਿਆ ਤੇ ਸਮਾਜ ਵਿੱਚ 'ਭੁਚਾਲ' ਬਾਰੇ ਵੀ ਇਹ ਵਹਿਮ/ਸੰਕਲਪ ਬਣ ਗਿਆ ਕਿ ਜਦੋਂ ਧਰਤੀ ਦੇ ਹੇਠਾਂ ਖੜ੍ਹੇ 'ਬੈਲ' ਵੱਲੋਂ ਥੱਕ ਜਾਣ ਕਰਕੇ ਧਰਤੀ ਨੂੰ ਦੂਜੇ ਸਿੰਗ ਤੇ ਬਦਲਿਆ ਜਾਂਦਾ ਹੈ ਤਾਂ ਧਰਤੀ ਹਿੱਲ ਜਾਂਦੀ ਹੈ ਅਤੇ ਭੁਚਾਲ ਆ ਜਾਂਦਾ ਹੈ। ਇਸ ਤਰ੍ਹਾਂ ਜਗੀਰੂ ਸਮਾਜ ਦੀਆਂ ਅਜਿਹੀਆਂ ਅਨੇਕਾਂ ਹੀ

ਧਾਰਨਾਵਾਂ ਸਭਿਆਚਾਰ ਵਿੱਚ ਸਮੋ ਕੇ ਪ੍ਰਭਾਵਤ ਕਰਦੀਆਂ ਆ ਰਹੀਆਂ ਹਨ ਜਿਨ੍ਹਾਂ ਨੂੰ ਅਜੋਕੇ ਵਿਗਿਆਨਕ ਤੇ ਸਰਮਾਏਦਾਰੀ ਯੁੱਗ ਵਿੱਚ ਨਕਾਰਨ ਦੇ ਬਾਵਜੂਦ ਅੱਜ ਵੀ ਸਨਾਤਨੀ ਧਰਮ ਦਾ ਅੰਗ ਬਣੀਆਂ ਹੋਈਆਂ ਹਨ।

'ਲਖੁ ਅਗਾਸਾ ਅਗਾਸੁ ਲਖੁ ਪਾਤਲਾ ਪਤਾਲੁ॥' ਅਤੇ 'ਧਰਤੀ ਹੋਰੁ ਪਰੈ ਹੋਰੁ ਹੋਰੁ' ਵਰਗੀ ਵਿਸ਼ਾਲ ਬ੍ਰਹਿਮੰਡੀ ਦ੍ਰਿਸ਼ਟੀ ਦੇ ਮਾਲਕ ਤੇ 'ਗਗਨੁ ਮੈ ਥਾਲੁ ਰਵਿ ਚੰਦ ਦੀਪਕ ਬਨੇ॥' ਵਰਗੀ ਜੀਵਨ ਜਾਂਚ ਦੇ ਧਾਰਨੀ ਮਹਾਨ ਰਹਿਬਰ ਤੇ ਕ੍ਰਾਂਤੀਕਾਰੀ ਗੁਰੂ ਨਾਨਕ ਦੇਵ ਜੀ ਨੇ 'ਸਨਾਤਨ' ਧਰਮ ਦੀਆਂ ਧਾਰਨਾਵਾਂ ਨੂੰ ਨਵੇਂ ਰੂਪ ਵਿੱਚ ਰੂਪਮਾਨ ਕੀਤਾ ਹੈ। ਉਨ੍ਹਾਂ ਨੇ ਸਨਾਤਨੀ ਵਿਚਾਰਾਂ ਨੂੰ 'ਝੂਠਾ'ਕਹਿ ਕੇ ਰੱਦ ਨਹੀਂ ਕੀਤਾ ਸਗੋਂ ਨਵੇਂ ਨਕੋਰ ਵਿਚਾਰਾਂ ਨਾਲ ਰੌਸ਼ਨ ਕਰ ਦਿੱਤਾ। ਮਿਸਾਲ ਵਜੋਂ ਉਨ੍ਹਾਂ ਇਹ ਨਹੀਂ ਕਿਹਾ ਕਿ ਧਰਤੀ ਨੂੰ ਬੈਲ ਨੇ ਨਹੀਂ ਚੁੱਕਿਆ ਹੋਇਆ ਸਗੋਂ ਇਹ ਨਵੀਂ ਵਿਆਖਿਆ ਦਿੱਤੀ ਹੈ ਕਿ ਧਰਤੀ ਜਿਸ ਬੈਲ ਦੇ ਸਹਾਰੇ ਖੜ੍ਹੀ ਹੈ ਉਹ ਬੈਲ ਰੂਪੀ 'ਧਰਮ' 'ਦਇਆ' ਦਾ ਪੁੱਤਰ ਹੈ ਭਾਵ 'ਦਇਆ' ਹੀ ਧਰਮ ਦਾ ਮੂਲ ਹੈ ਜਿਸ ਰਾਹੀਂ ਧਰਤੀ ਅਬਾਦ ਹੈ। ਅਨੇਕਾਂ ਯੁੱਗ ਸਰਦੀਆਂ ਕਾਰਨ ਧਰਮ ਰੂਪੀ ਇਹ ਬੈਲ ਬਲਹੀਣ ਹੋ ਗਿਆ ਤੇ ਇਸ ਦੇ ਚਾਰ ਪੈਰ ਕਲਯੁੱਗ ਤੱਕ ਥੱਕ ਟੁੱਟ ਗਏ ਤੇ ਪਾਪਾਂ ਦਾ ਪਸਾਰਾ ਹੋ ਗਿਆ। ਇਸ ਵਰਤਾਰੇ ਨੂੰ ਗੁਰਮਤਿ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੀ 22ਵੀਂ ਪਉੜੀ ਵਿੱਚ ਬਿਆਨ ਕਰਦੇ ਲਿਖਦੇ ਹਨ:

"ਵਰਤਿਆ ਪਾਪ ਜਗਤ੍ਰ ਤੇ ਧਉਲ ਉਡੀਣਾ ਨਿਸਦਿਨ ਰੋਆ।

ਬਾਝ ਦਇਆ ਬਲਹੀਣ ਹੋਇ ਨਿਘਰ ਚਲੇ ਰਸਾਤਲਿ ਟੋਆ।

ਖੜਾ ਇਕਤੇ ਪੈਰ ਤੇ ਪਾਪ ਸੰਗਿ ਬਹੁ ਭਾਰਾ ਹੋਆ।

ਥੰਮੇ ਕੋਇ ਨਾ ਸਾਧੁ ਬਿਨੁ ਸਾਧੁ ਨਾ ਦਿਸੈ ਜਗ ਵਿਚਿ ਕੋਆ।

ਧਰਮ ਧਉਲ ਪੁਕਾਰੇ ਤਲੈ ਖਲੋਆ।"

(ਵਾਰ ਪਹਿਲੀ, ਪਉੜੀ 22)

ਇਸ ਤਰ੍ਹਾਂ 'ਧਰਮ ਰੂਪੀ ਬੈਲ' ਧਰਮ ਦੇ ਨਾਂ ਤੇ ਹੀ ਹੋ ਰਹੇ ਜਬਰ ਅਤੇ ਪਖੰਡਾਂ ਕਾਰਨ ਮਨੁੱਖਤਾ ਦੇ ਜੀਅ ਦਾ ਜੰਜ਼ਾਲ ਬਣ ਗਿਆ ਤੇ 'ਪਰਜੀਵੀ ਬ੍ਰਾਹਮਣ' ਨੇ ਵਰਣ ਵੰਡ ਰਾਹੀਂ ਧਰਮ ਨੂੰ ਲੁੱਟ ਦਾ ਸਾਧਨ ਬਣਾ ਲਿਆ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਕੇਵਲ ਧਾਰਮਿਕ ਚਿੰਨ੍ਹ ਬਣੇ 'ਜਨੇਊ' ਨੂੰ ਪਾਉਣ ਤੋਂ ਇਨਕਾਰ ਕਰਦਿਆਂ ਅਸਲੀ ਧਰਮ ਨੂੰ ਪਰਿਭਾਸ਼ਤ ਕੀਤਾ ਤੇ ਇੱਥੇ ਵੀ 'ਦਇਆ' ਨੂੰ ਪ੍ਰਮੁੱਖਤਾ ਦਿੱਤੀ ਤੇ ਪਾਂਡੇ ਨੂੰ ਸਾਫ਼ ਤੌਰ ਤੇ ਤਾਕੀਦ ਕੀਤੀ:

**"ਦਇਆ ਕਪਾਹੁ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਇਹੁ ਜਨੇਊ ਜੀਅ ਕਾ ਹਈ ਤਾ ਪਾਂਡੇ ਘਤੁ॥**
**ਨਾ ਇਹੁ ਤੁਟੈ ਨਾ ਮਲੁ ਲਗੈ ਨਾ ਇਹੁ ਜਲੈ ਨਾ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜਿਨਿ ਗਲਿ ਚਲੈ ਪਾਇ॥"**

ਗੁਰੂ ਨਾਨਕ ਦੇਵ ਜੀ ਨੇ ਇਸ ਤਰ੍ਹਾਂ ਦੀ ਧਾਰਮਿਕ, ਸਮਾਜਿਕ ਤੇ ਸਭਿਆਚਾਰਕ ਅਧੋਗਤੀ ਵਿੱਚੋਂ ਅਤੇ ਮਾਨਸਿਕ ਗੁਲਾਮੀ ਰਾਹੀਂ ਕਮਜ਼ੋਰ ਹੋ ਚੁੱਕੀ ਖਲਕਤ ਨੂੰ ਨਵੀਂ ਤੇ ਅਜ਼ਾਦ ਹਸਤੀ ਵਿੱਚ ਢਾਲਣ ਹਿੱਤ ਸਮੁੱਚਾ ਜੀਵਨ ਨਿਛਾਵਰ ਕਰ ਦਿੱਤਾ ਤੇ ਨਵੇਂ ਮਨੁੱਖ ਦੀ ਸਿਰਜਣਾ ਲਈ ਹੋਕਾ ਦਿੱਤਾ ਕਿ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰ ਧਰੀਜੈ ਸਿਰੁ ਦੀਜੈ ਕਾਣਿ ਨਾ ਕੀਜੈ॥**

ਇਸੇ 'ਨਵੇਂ ਮਨੁੱਖ ਨੂੰ 'ਖਾਲਸਾ' ਬਣਾਉਣ ਸਮੇਂ ਵੀ ਗੁਰੂ ਗੋਬਿੰਦ ਸਿੰਘ ਜੀ ਨੇ 'ਦਇਆ' ਨੂੰ ਪ੍ਰਮੁੱਖਤਾ ਦਿੱਤੀ ਤੇ 'ਪੰਜ ਪਿਆਰੇ' 'ਪੰਜ ਗੁਣ' ਇੱਕ ਮਿੱਕ ਹੋ ਗਏ। ਭਾਈ ਦਇਆ ਰਾਮ, ਹਿੰਮਤ ਰਾਏ, ਮੋਹਕਮ ਚੰਦ, ਧਰਮ ਚੰਦ ਤੇ ਸਾਹਿਬ ਚੰਦ ਨੂੰ ਇਕੋ ਪਿਆਲੇ ਵਿੱਚ 'ਖੰਡੇ ਬਾਟੇ' ਦਾ ਅੰਮ੍ਰਿਤ ਛਕਾ ਕੇ ਹਰ

ਤਰ੍ਹਾਂ ਦੇ ਭਿੰਨ ਭੇਦ ਮਿਟਾ ਦਿੱਤੇ। ਦਇਆ, ਧਰਮ, ਹਿੰਮਤ ਤੇ ਮੋਹਕਮ, ਸਾਹਿਬ ਨਾਲ ਮਿਲ ਕੇ ਪਤਾਸਿਆਂ ਦੀ ਮਿਠਾਸ ਪ੍ਰਾਪਤ ਕਰਕੇ 'ਖਾਲਸਾ' ਸਰਬਗੁਣੀ, ਮਿੱਠਾ, ਪਿਆਰਾ, ਨਿਮਰ, ਬੀਰ, ਧੀਰ ਤੇ ਨਿਆਰਾ ਬਣ ਗਿਆ ਜਿਸ ਨੇ ਇਸ ਧਰਤੀ ਤੋਂ ਹਰ ਪ੍ਰਕਾਰ ਦੀਆਂ ਬੁਰਾਈਆਂ ਨੂੰ ਜੜ੍ਹੋਂ ਖਤਮ ਕਰਨ ਦਾ ਤਹੱਈਆ ਕੀਤਾ ਤੇ ਇਤਿਹਾਸ ਵਿੱਚ 'ਅਮਿੱਟ' ਪੈੜਾ ਪਾਈਆਂ।

ਪਰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਅੱਜ ਵੀ ਧਰਤੀ ਨਫ਼ਰਤ, ਜਾਤੀਵਾਦ, ਫਿਰਕਾਪ੍ਰਸਤੀ, ਭ੍ਰਿਸ਼ਟਾਚਾਰ ਤੇ ਖੂਨ ਖਰਾਬਾ ਸਮਾਪਤ ਨਹੀਂ ਹੋ ਸਕਿਆ। ਦੁਨੀਆਂ ਦੇ ਵੱਖ ਵੱਖ ਖੇਤਰਾਂ ਵਿੱਚ ਸਾਮਰਾਜੀ ਸ਼ਕਤੀਆਂ ਮਾਰੂ ਹਥਿਆਰਾਂ ਨਾਲ ਮਨੁੱਖਤਾ ਦਾ ਘਾਣ ਕਰ ਰਹੀਆਂ ਹਨ। ਕਸ਼ਮੀਰ, ਝਾਰਖੰਡ, ਛੱਤੀਸਗੜ੍ਹ, ਉੱਤਰ ਪੂਰਬੀ ਖੇਤਰ ਲਗਾਤਾਰ ਫੌਜੀ ਬੂਟਾਂ ਰਾਹੀਂ ਕੁਚਲੇ ਜਾ ਰਹੇ ਹਨ। ਅਫਗਾਨਿਸਤਾਨ, ਇਰਾਕ, ਸੀਰੀਆ ਤੇ ਸ਼੍ਰੀਲੰਕਾ, ਨਿਊਜੀਲੈਂਡ ਵਿੱਚ ਅੱਤਵਾਦ ਤੇ ਸਰਕਾਰੀ ਜਬਰ ਮਨੁੱਖਤਾ ਨੂੰ ਲਹੂ ਲੁਹਾਣ ਕਰ ਰਿਹਾ ਹੈ। ਸੰਸਾਰ ਦੇ ਕਿਸੇ ਵੀ ਖਿੱਤੇ ਵਿੱਚ ਔਰਤ ਸੁਰੱਖਿਅਤ ਨਹੀਂ ਤੇ ਬੱਚੀਆਂ ਤੋਂ ਲੈ ਕੇ 80 ਸਾਲਾ ਬਜ਼ੁਰਗ ਔਰਤਾਂ ਨਾਲ ਵੀ ਜਬਰ ਜਨਾਹ ਹੋ ਰਹੇ ਹਨ। ਭਾਰਤ ਵਰਗੇ ਦੇਸ਼ਾਂ ਵਿੱਚ ਫਿਰਕਾਪ੍ਰਸਤੀ ਸ਼ਰੇਆਮ ਨੰਗਾ ਨਾਚ ਕਰ ਰਹੀ ਹੈ ਤੇ ਘੱਟ ਗਿਣਤੀਆਂ ਤੇ ਗਰੀਬ ਵਰਗਾਂ ਤੇ ਜਬਰ ਦੀ ਇੰਤਹਾ ਹੋ ਰਹੀ ਹੈ। ਸਧਾਰਨ ਲੋਕ ਕੇਵਲ ਵੋਟਾਂ ਬਣ ਚੁੱਕੇ ਹਨ ਜਿਨ੍ਹਾਂ ਨੂੰ ਆਟਾ ਦਾਲ ਦੇ ਕੇ ਹੀ ਖਰੀਦਿਆ ਜਾ ਰਿਹਾ ਹੈ। ਅਜਿਹੀਆਂ ਹਾਲਤਾਂ ਵਿੱਚ 'ਦਇਆ' ਤੇ 'ਧਰਮ' ਸਹਿਮੇ ਪਏ ਹਨ। ਇਸ ਤਰ੍ਹਾਂ ਦੇ ਘੋਰ ਕਲਯੁਗੀ ਵਰਤਾਰੇ ਨੂੰ ਬਾਬਾ ਨਾਨਕ ਅਤੇ ਸਮੂਹ ਲੋਕ ਪੱਖੀ ਵਿਚਾਰਾਂ ਤੋਂ ਸੇਧ ਲੈ ਕੇ ਵੱਡੀ ਜਨਤਕ ਲਹਿਰ ਉਸਾਰਨ ਦੀ ਜ਼ਰੂਰਤ ਹੈ ਜਿਹੜੀ 'ਧਰਮ' ਰੂਪੀ ਬੈਲ ਨੂੰ ਬਚਾਉਣ ਲਈ 'ਦਇਆ' ਤੇ 'ਸੰਵੇਦਨਾ' ਦਾ ਸੰਚਾਰ ਕਰ ਸਕੇ।

**9417061740**

**********

*ਸਫ਼ਾ 31 ਦਾ ਬਾਕੀ*

ਛੇਕੇ ਜਾਣ ਦੇ ਗਿਆਰਾਂ ਸਾਲ ਬਾਦ ਪ੍ਰੋਫੈਸਰ ਗੁਰਮੁਖ ਸਿੰਘ ਜੀ 1898 ਈ. ਚ ਚੜ੍ਹਾਈ ਕਰ ਗਏ। ਇਹ ਆਪ ਜੀ ਲਈ ਬੜਾ ਵੱਡਾ ਅਸਹਿ-ਸਦਮਾ ਸੀ।

ਜੇਕਰ ਆਪ ਜੀ ਦੇ ਪਰਿਵਾਰ ਦੀ ਗੱਲ ਕਰੀਏ ਤਾਂ ਪਰਿਵਾਰਕ ਤੌਰ ਤੇ ਆਪ ਜੀ ਦੀ ਫੁਲਵਾੜੀ ਚ ਇੱਕ ਸਪੁੱਤਰ ਸ: ਬਲਦੇਵ ਸਿੰਘ ਤੇ ਧੀ ਵਿੱਦਿਆਵੰਤ ਕੌਰ ਨੇ ਭਾਗ ਲਾਇਆ। ਸਪੁੱਤਰ ਤਾਂ ਬਾਦ ਵਿੱਚ ਵਿਦੇਸ਼ ਜਾ ਕੇ ਪ੍ਰਸਿੱਧ ਡਾਕਟਰ ਬਣਿਆ ਪਰ ਬਹੁਤ ਹੀ ਜ਼ਹੀਨ ਧੀ ਵਿੱਦਿਆਵੰਤ ਕੌਰ ਗਿਆਰਾਂ ਸਾਲ ਦੀ ਕੱਚੀ ਉਮਰੇ ਹੀ 17 ਜੂਨ 1901 ਨੂੰ ਬੀਮਾਰੀ ਕਾਰਨ ਕਾਲ-ਵੱਸ ਹੋ ਗਈ। ਪ੍ਰੋਫੈਸਰ ਗੁਰਮੁਖ ਸਿੰਘ ਦੇ ਚੜ੍ਹਾਈ ਕਰਨ ਤੋਂ ਬਾਦ ਗਿਆਨੀ ਜੀ ਨੂੰ ਇਸ ਅਤਿ-ਜ਼ਹੀਨ ਪਿਆਰੀ ਬੱਚੀ ਦਾ ਵਿਛੋੜਾ ਦੂਜੀ ਵਾਰ ਧੁਰ-ਅੰਦਰ ਤੱਕ ਹਿਲਾ ਗਿਆ। ਗਿਆਨੀ ਜੀ ਆਪਣੀ ਇਸ ਪਿਆਰੀ ਬੱਚੀ ਨੂੰ 'ਨਾਰੀ-ਮੁਕਤੀ' ਲਈ ਇੱਕ ਪ੍ਰਤੀਕ ਦੇ ਤੌਰ ਤੇ ਉਭਾਰਨ ਦਾ ਸੁਪਨਾ ਸੰਜੋਈ ਬੈਠੇ ਸਨ।

ਉਪਰੋਕਤ ਨਿੱਜੀ ਸੱਟਾਂ ਤੋਂ ਬਾਦ ਆਪ ਜੀ ਨੇ ਆਪਣੇ ਆਪਨੂੰ ਕੌਮੀ-ਕਾਰਜਾਂ ਚ ਹੋਰ ਤਨਦੇਹੀ ਨਾਲ ਮਸ਼ਰੂਫ ਕਰ ਲਿਆ। ਆਪ ਬਹੁਤ ਥੋੜਾ ਖਾਂਦੇ ਤੇ ਥੋੜਾ ਸੌਂਦੇ। ਕੁਝ ਹੀ ਮਹੀਨਿਆਂ ਬਾਦ 6 ਸਤੰਬਰ 1901 ਨੂੰ ਆਪ ਜੀ ਪ੍ਰਭੂ-ਹੁਕਮ ਅਨੁਸਾਰ ਲਾਹੌਰ ਵਿਖੇ ਸਚਖੰਡ ਪਿਆਨਾ ਕਰ ਗਏ। ਸਮੁੱਚੇ ਪੰਥ ਨੇ ਬੇਸ਼ੁਮਾਰ ਸੋਗ ਮਨਾਇਆ ਕਿਉਂ ਕਿ ਅੱਜ ਇੱਕ ਪੰਥਕ ਹੀਰਾ ਕੌਮ ਦੀ ਝੋਲੀ ਚੋਂ ਰੁਖਸਤ ਹੋ ਚੁੱਕਾ ਸੀ। ਇਸ ਕਲਮ ਦੇ ਧਨੀ ਨੂੰ ਚੇਤੇ ਕਰਦਿਆਂ ਭਾਈ ਸਾਹਿਬ ਭਾਈ ਵੀਰ ਸਿੰਘ ਦੀ ਕਲਮ ਨੇ ਇਉਂ ਵਿਰਲਾਪ ਕੀਤਾ:

ਜਾਗੋ ਜਾਗੋ ਜੀ ਦਿੱਤ ਸਿੰਘ ਪਿਆਰੇ।<br>
ਕੌਮ ਬੈਠੀ ਸਿਰਹਾਣੇ ਪਈ ਜਗਾਵੇ।<br>
ਕਿਉਂ ਕੀਤੀ ਨੀਂਦ ਪਿਆਰੀ।<br>
ਕਿਉਂ ਜਾਗ ਤੁਹਾਨੂੰ ਨਾ ਆਵੇ।

ਆਓ ! ਇਸ ਮਹਾਨ ਵਿਦਵਾਨ ਦੇ ਸਿਦਕ-ਸਿਰੜ ਤੇ ਘਾਲਣਾ ਤੋਂ ਪ੍ਰੇਰਨਾ ਲੈਂਦੇ ਹੋਏ ਪੰਥ ਦੀ ਚੜ੍ਹਦੀ ਕਲਾ ਦੇ ਜ਼ਾਮਨ ਬਣੀਏ.

**98157-58466**



# ਪੁੱਛ ਪੁਆਉਣ ਬਾਅਦ ਪਾਠ?

**ਤਰਲੋਚਨ ਸਿੰਘ ਦੁਪਾਲਪੁਰ**

ਇਹ ਬੇਰੁਜ਼ਗਾਰੀ ਕਾਰਨ ਪਾਠੀ ਬਣ ਪਿੰਡ ਦੇ ਗੁਰਦੁਆਰੇ ਗ੍ਰੰਥੀ ਲੱਗੇ ਹੋਏ ਧੀਰਜ ਸਿੰਘ ਦੀ ਹੱਡ-ਬੀਤੀ ਹੈ। ਜਿਸਨੂੰ ਪਿੰਡ ਵਿਚ ਉਹਦੇ ਹਾਣੀ ਮਿੱਤਰ ਦੋਸਤ ਧੀਰਾ ਕਹਿ ਕੇ ਹੀ ਬੁਲਾਉਂਦੇ ਨੇ। ਹੁਣੇ ਹੁਣੇ ਉਹ ਦੇ ਇਕ ਹਮ ਜਮਾਤੀ ਦਾ ਉਸਨੂੰ ਫੋਨ ਆਇਆ-ਕਿ ਆਉਂਦੇ ਐਤਵਾਰ ਸਾਡੇ ਘਰੇ ਸੁਖਮਨੀ ਸਾਹਿਬ ਦਾ ਪਾਠ ਕਰਵਾਉਣਾ ਐਂ... ਤੂੰ ਓਸ ਦਿਨ ਸੁਵਖਤੇ ਆਜਾ ਵੀਂ ਧੀਰਿਆ ?

ਲਉ ਜੀ ਐਤਵਾਰ ਵਾਲੇ ਦਿਨ ਪਰਨਾ ਮੋਢੇ ਤੇ ਰੱਖ ਧੀਰਜ ਸਿੰਘ ਆਪਣੇ ਉਸ ਦੋਸਤ ਦੇ ਘਰੇ ਜਾ ਪਹੁੰਚਾ। ਆਉਂਦੇ-ਜਾਂਦੇ ਹੋਏ ਤਾਂ ਭਾਵੇਂ ਉਸਨੇ ਇਸ ਦੋਸਤ ਦੀ ਮਹਿਲਨੁਮਾ ਕੋਠੀ ਦੂਰੋਂ ਦੇਖੀ ਹੀ ਹੋਈ ਸੀ। ਪਰ ਅੱਜ ਵਿਹੜੇ ਵਿਚ ਪੈਰ ਧਰਦਿਆਂ ਹੀ ਉਹ ਅਮੀਰੀ ਠਾਠ ਦੇਖ ਕੇ ਦੰਗ ਰਹਿ ਗਿਆ। ਆਲਸ਼ੀਸ਼ਾਨ ਦੋ ਮੰਜਲੀ ਕੋਠੀ, ਥੱਲੇ ਰੰਗ ਬਰੰਗੀ ਚਿਪਸ ਲੱਗੀ ਹੋਈ, ਵਿਹੜੇ ਵਿਚ ਦੁੱਧ ਚਿੱਟੇ ਸੰਗਮਰਮਰ ਦੀਆਂ ਪਲੇਟਾਂ, ਗੁਸਲਖਾਨਿਆਂ ਸਮੇਤ ਕਈ ਕਮਰੇ, ਕਈ ਕਮਰਿਆਂ ਵਿਚ ਏ.ਸੀ ਫਿੱਟ ਡ੍ਰਾਇੰਗ ਰੂਮ ਵਿਚ ਕੌਫੀ ਕਲਰ ਫਰਨੀਚਰ ਸਜਿਆ ਹੋਇਆ। ਕੋਠੀ ਦੇ ਸਿਖਰ 'ਤੇ ਪਾਣੀ ਵਾਲੀ ਟੈਂਕੀ ਉੱਤੇ ਜਹਾਜ ਬਣਿਆਂ ਹੋਇਆ ਹੈ। ਖੁੱਲਸ਼ੇ ਵਿਹੜੇ ਵਿਚ ਟ੍ਰੈਕਟਰ-ਟਰਾਲੀ ਤੋਂ ਇਲਾਵਾ ਕੈਮਰੀਕਾਰ, ਬੁਲਟ ਮੋਟਰਸਾਈਕਲ ਅਤੇ ਇਕ ਨਵੀਂ ਨਕੋਰ ਸਕੂਟਰੀ ਘਰਦੀ ਅਮੀਰੀ ਦਾ ਪ੍ਰਗਟਾਵਾ ਕਰ ਰਹੇ ਜਾਪਦੇ ਸਨ। ਦੋਸਤ ਦੀ ਸ਼ਾਨੋ ਸ਼ੌਕਤ ਵੱਲ ਦੇਖ ਦਿਆਂਧੀਰੇ ਨੂੰ ਬਾਲੇ-ਗਾਡਰਾਂ ਵਾਲਾ ਆਪਣਾ ਛੋਟਾ ਜਿਹਾ ਕੱਚਾ-ਪੱਕਾ ਘਰ ਚੇਤੇ ਆਗਿਆ ਤੇ ਉਹ ਦਿਲ ਹੀ ਦਿਲ ਝੂਰਨ ਲੱਗਾ ਕਿ ਮੈਂ ਵੀ ਕਦੇ ਆਪਣੇ ਟੱਬਰ ਨੂੰ ਅਜਿਹਾ ਘਰ ਬਣਾ ਕੇ ਦੇ ਸਕਾਂਗਾ? ਹੇਮਨਾਂ, ਆਏ ਦਿਨ ਮੈਂ ਲੋਕਾਂ ਲਈ ਅਰਦਾਸਾਂ ਕਰਦਾ ਰਹਿੰਦਾ ਹਾਂ ਕਿ ਫਲਾਣੇ ਦੇ ਘਰ ਨੌਂ-ਨਿਧਾਂ ਬਾਰਾਂ ਸਿਧਾਂ ਦੀ ਬਖਸ਼ਿਸ਼ ਹੋਵੇ... ਢਿਮਕੇ ਨੂੰ ਅੰਨ ਧਨ ਦੇ ਖੁੱਲੇ ਗੱਫਿਆਂ ਦੀ ਦਾਤ ਮਿਲੇ, ਪਰ ਮੇਰੀ ਖੁਦ ਦੀਆ ਪਣੀ ਹਾਲਤ.........?

ਇੰਨੇ ਨੂੰ ਦੋਸਤ ਦੀ ਪਤਨੀ ਧੀਰੇ ਲਈ ਚਾਹ ਦੇ ਕੱਪ ਨਾਲ ਬਿਸਕੁਟ ਲੈਕੇ ਆ ਗਈ ਤਾਂ ਪਲ ਦੀ ਪਲ ਉਸ ਦੀ ਸੋਚ-ਲੜੀ 'ਤੇ ਵਿਸ਼ਰਾਮ ਲੱਗ ਗਿਆ। ਪਰ ਚਾਹ ਪੀਂਦਿਆਂ ਉਹ ਮੁੜ ਅਤੀਤ ਵਿਚ ਗੁਆਚ ਗਿਆ.....! ਕਿਸਮਤ ਦੀਆਂ ਗੱਲਾਂ ਨੇ... ਮੈਂ ਤੇ ਇਹ ਦੋਸਤ ਜਿੰਦਰ ਇਕੱਠੇ ਹੀ ਸਕੂਲ ਵਿਚ ਪੜ੍ਹਦੇ ਰਹੇ ਹਾਂ। ਇਹ ਨੌਵੀਂ 'ਚੋਂ ਫੇਲ੍ਹ ਹੋ ਕੇ ਮੁੜ ਸਕੂਲ ਵੜਿਆ ਹੀ ਨਹੀਂ ਸੀ, ਪਰ ਮੈਂ ਦਸਵੀਂ ਪਾਸ ਕਰਨ ਤੋਂ ਬਾਅਦ ਕਾਲਜ ਜਾ ਲੱਗਿਆ। ਭਾਵੇਂ ਘਰ ਦੀ ਮਾਲੀ ਹਾਲਤ ਮਾੜੀ ਹੀ ਸੀ ਪਰ ਮੈਂ ਇਹ ਸੋਚ ਕੇ ਗ੍ਰੈਜੂਏਸ਼ਨ ਕਰਨ ਦੀ ਸੋਚ ਲਈ ਕਿ ਕੋਈ ਨੌਕਰੀ ਮਿਲਜਾਏਗੀ। ਲੇਕਿਨ ਕਈ ਸਾਲ ਡਿਗਰੀ ਚੁੱਕੀ ਐਧਰ ਓਧਰ ਟੱਕਰਾਂ ਮਾਰਨ ਬਾਅਦ ਹਾਰ ਹੰਭਕੇ ਮੈਂ ਅਣ ਸਰਦੀ ਨੂੰ ਪਾਠੀਆਂ ਦੇ ਜਥੇ ਵਿਚ ਸ਼ਾਮਲ ਹੋ ਗਿਆ। ਪਿੰਡ ਦੇ ਗੁਰਦੁਆਰੇ ਵਿਚ ਪੁਰਾਣਾ ਹੀ ਟਿਕਿਆ ਹੋਇਆ ਬਹੁਰਗ ਬਾਬਾ ਚੜਸ਼ਾਈ ਕਰ ਗਿਆ ਤੇ ਪਿੰਡ ਵਾਲਿਆਂ ਨੇ ਉਹਦੀ ਪੋਸਟ ਉੱਤੇ ਮੇਰੀ ਨਿਯੁਕਤੀ ਕਰ ਦਿੱਤੀ। ਇੱਧਰ ਜਿਸ਼ੰਦਰ ਸਕੂਲੋਂ ਹਟ ਕੇ ਆਪਣੇ ਬਾਪ ਨਾਲ ਖੇਤੀਬਾੜੀ 'ਚ ਹੱਥ ਵਟਾਉਣ ਲੱਗਾ। ਇਕੋ ਇਕ ਪੁੱਤ ਹੋਣ ਕਰਕੇ ਇਹ ਦਾ ਬਾਪ ਤਾ ਪਹਿਲਾਂ ਹੀ ਚਾਹੁੰਦਾ ਸੀ ਪੰਦਰਾਂ ਵੀਹ ਖੇਤਾਂ ਦੀ ਲੰਮੀ ਚੌੜੀ ਖੇਤੀ ਕਰਨ ਲਈ ਮੁੰਡਾ ਉਸ ਦਾ ਸਾਥ ਦੇਵੇ। ਗਭਰੂ ਹੁੰਦਿਆਂ ਸਾਡੇ ਦੋਹਾਂ ਦੇ ਵਿਆਹ ਵੀ ਤਕਰੀਬਨ ਇੱਕੋ ਸਮੇਂ ਹੀ ਹੋਏ। ਫਰਕ ਬਸ ਏਨਾ ਹੀ ਸੀ ਕਿ ਇਹ ਦਾਵਿਆਹ ਧੂਮਧੜੱਕੇ ਨਾਲ ਹੋਇਆ, ਪਰ

ਮੈਨੂੰ ਗਿਆਰਾਂ ਬਰਾਤੀ ਹੀ ਵਿਆਹ ਲਿਆਏ ਸਨ। ਫਿਰ ਵਿਦੇਸ਼ 'ਚ ਰਹਿੰਦੀ ਜਿਸ਼ੰਦਰ ਦੀ ਭੈਣ ਦੇ ਕੋਈ ਬਾਲ-ਬੱਚਾ ਹੋਇਆ ਤਾਂ ਉਸ ਨੇ ਮਾਂ ਬਾਪ ਬਾਹਰ ਬੁਲਾਲਏ। ਪਿਉ ਦੇ ਬਾਹਰ ਚਲੇ ਜਾਣ ਕਾਰਨ ਜਿਸ਼ੰਦਰ ਨੇ ਤਿੰਨ ਚਾਰ ਭਈਏ ਰੱਖ ਲਏ। ਘਰ 'ਚ ਰੰਗ-ਭਾਗ ਤਾਂ ਖੇਤੀ ਦੀਆ ਮਦਨ ਨੇ ਹੀ ਬਥੇਰੇ ਲਾ ਰੱਖੇ ਸਨ, ਪਰ ਹੁਣ ਕਹਿੰਦੇ ਇਹ ਦੇ ਮੰਮੀ-ਡੈਡੀ ਬਾਹਰ ਵਿਚ ਕੋਈ ਜੌਬ ਕਰਨ ਲੱਗ ਪਏ ਸਨ। ਇੰਜ ਪਹਿਲੋਂ ਹੀ ਭਰੇ ਭਕੁੰਨੇ ਇਸ ਘਰ ਵਿਚ ਡਾਲਰਾਂ-ਪੌਂਡਾਂ ਦਾ ਵੀ ਸੋਨੇ 'ਤੇ ਸੁਹਾਗਾ ਫਿਰਨ ਲੱਗ ਪਿਆ।

ਪਿੰਡ 'ਚ ਇਸ ਪ੍ਰਵਾਰ ਦੀ ਐਸ਼ ਪ੍ਰਸਤੀ ਦੀਆਂ ਗੱਲਾਂ ਅਕਸਰ ਹੁੰਦੀਆਂ ਰਹਿੰਦੀਆਂ ਨੇ। ਆਮ ਲੋਕਾ ਵਾਂਗ ਮੈਂ ਵੀ ਸੋਚਦਾ ਹਾਂ ਕਿ ਜ਼ਿੰਦਗੀ ਤਾਂ ਇਹ ਲੋਕ ਜਿਊ ਰਹੇ ਹਨ.... ਮੇਰੇ ਵਰਗੇ ਤਾਂ ਬਸ ਦਿਨ-ਕਟੀ ਹੀ ਕਰ ਰਹੇ ਨੇ।

"ਚੱਲੀ ਏ ਬਈ ਧੀਰੇ ਗੁਰਦੁਆਰੇ ਨੂੰ ਮਾਹਰਾਜ ਦਾ ਸਰੂਪ ਲੈਣ ?" ਪੱਗ ਬੰਨ੍ਹਕੇ ਬਾਹਰ ਆਉਂਦਾ ਹੋਇਆ ਜਿਸ਼ੰਦਰ ਕਹਿਣ ਲੱਗਾ। ਉਸੇ ਵੇਲੇ ਬਾਹਰੋਂ ਭਈਏ ਨੇ ਸ਼ਰਦਾਰ ਜੀ ਕਹਿਕੇ ਵਾਜ ਮਾਰੀ ਤਾਂ ਉਹ ਸਾਰੇ ਦਿਨ ਦੇ ਖੇਤਾਂ ਵਿਚਲੇ ਕੰਮਾਂ ਬਾਰੇ ਉਨ੍ਹਾਂ ਨੂੰ ਹਦਾਇਤਾਂ ਦੇਣ ਗੇਟ 'ਤੇ ਜਾ ਖੜ੍ਹਾ ਹੋਇਆ।

ਇਸੇ ਦੌਰਾਨ ਮੈਂ ਬੈਠਾ ਬੈਠਾ ਸੋਚਣ ਲੱਗਾ ਕਿ ਇਨ੍ਹਾਂ ਨੇ ਅੱਜ ਸੁਖਮਨੀ ਸਾਹਿਬ ਦਾ ਪਾਠ ਕਿਸ ਸਬੰਧ ਵਿਚ ਕਰਾਉਣਾ ਹੋਵੇਗਾ। ਇਨ੍ਹਾਂ ਦੇ ਘਰੇ ਕਿ ਸੇ ਖੁਸ਼ੀ-ਗਮੀਂ ਦਾ ਤਾਂ ਕੋਈ ਪਤਾ ਨਹੀਂ ਲੱਗਾ, ਫਿਰ ਇਹ ਪਾਠ ਕਿਸ ਮਕਸਦ ਲਈ ਕਰਵਾਉਣ ਲੱਗੇ ਹੋਣਗੇ ?ਪੁੱਤਰ ਦੀ ਦਾਤ-ਪ੍ਰਾਪਤੀ ਲਈ ਤਾ ਹੋ ਨਹੀਂ ਸਕਦਾ ਕਿਉਂਕਿ ਜਿਸ਼ੰਦਰ ਤੇ ਇਹ ਦੀ ਬਾਹਰ ਗਈ ਭੈਣ ਦੇ ਦੋਹਾਂ ਦੇ ਕਾਕੇ ਹੈਗੇ ਨੇ। ਵਿਦੇਸ਼ 'ਚ ਜਨਮੇਂ ਦੋਹਤੇ ਦੀ ਖੁਸ਼ੀ ਵਿਚ ਤਾਂ ਇਨ੍ਹਾਂ ਨੇ ਪਿੱਛੇ ਜਿਹੇ ਇਨ੍ਹਾਂ ਨੇ ਅਖੰਡ ਪਾਠ ਕਰਾਉਣ ਬਾਅਦ ਪੈਲਸ ਵਿਚ ਰੰਗਾ-ਰੰਗ ਪਾਰਟੀ ਵੀ ਕੀਤੀ ਸੀ। ਜਿਸ ਵਿਚ ਇਕ ਨਾਮੀ-ਗਰਾਮੀ ਗਾਇਕ ਵੀ ਆਇਆ ਸੀ।

ਹੁਣ ਮਹਾਰਾਜ ਦਾ ਸਰੂਪ ਲਿਆਉਣ ਵਾਸਤੇ ਜਿਸ਼ੰਦਰ ਦੇ ਸੱਦੇ ਹੋਏ ਚਾਚੇ-ਤਾਇਆਂ ਦੇ ਮੁੰਡੇ ਵੀ ਆ ਗਏ। ਉਨ੍ਹਾਂ ਨੂੰ ਵੀ ਚਾਹ ਪਿਆਈ ਗਈ ਤੇ ਅਸੀਂ ਸਾਰੇ ਗੁਰਦੁਆਰੇ ਜਾ ਪਹੁੰਚੇ। ਮੈਂ ਜਿਸ਼ੰਦਰ ਨੂੰ ਜ਼ਰਾ ਪਾਸੇ ਲਿਜਾ ਕੇ ਪਰਦੇ ਜਿਹੇ 'ਚ ਆਪਣੇ ਅੰਦਾਜੇ ਨਾਲ ਹੀ ਪੁੱਛਿਆ ਕਿ ਇਹ ਪਾਠ ਤੁਸੀਂ ਪ੍ਰਵਾਰਕ ਸੁਖ-ਸ਼ਾਂਤੀ ਵਾਸਤੇ ਹੀ ਕਰਾਉਣਾ ਹੋਣਾਐਂ, ਕਿਉਂਕਿ ਮੈਂ ਅਰਦਾਸ ਕਰਨੀਂ ਐਂ ?

ਜਿਸ਼ੰਦਰ ਨੇ ਜੋ ਆਪਣੀਆ ਸਾ-ਮਨਸ਼ਾ ਦੱਸੀ, ਉਸ ਨੂੰ ਸੁਣ ਕੇ ਮੇਰੇ ਦੰਦ ਹੀ ਜੁੜ ਗਏ....! ਹੱਕਾ ਬੱਕਾ ਹੋਇਆ ਮੈਂ

ਉਹ ਦੇ ਮੂੰਹ ਵੱਲ ਦੇਖਦਾ ਰਹਿ ਗਿਆ॥ ਉਹ ਦੀ ਮੰਗ ਸੁਣਕੇ ਇਉਂ ਮਹਿਸੂਸ ਹੋਇਆ ਜਿਵੇਂ ਮੈਨੂੰ ਬਿਜਲੀ ਦਾ ਕਰੰਟ ਲੱਗਾ ਹੋਵੇ।

....ਸਾਰਾ ਸੁਖਮਨੀ ਸਾਹਿਬ ਵੀ ਪੜ੍ਹ ਲਿਆ.... ਉਸ ਦੇ ਕਹੇ ਅਨੁਸਾਰ ਅਰਦਾਸ ਬੇਨਤੀ ਵੀ ਕਰ ਦਿੱਤੀ। ਪਰ ਇਹ ਸਾਰਾ ਕੁੱਝ ਬੇਚੈਨ ਮਨ ਨਾਲ ਉੱਖੜੇ ਉੱਖੜੇ ਤੇ ਸੋਚਾਂ ਦੇ ਤਾਣੇ-ਬਾਣੇ ਵਿਚ ਉਲਝੇ ਹੋਏ ਨੇ ਸਿਰੇ ਚੜ੍ਹਾਇਆ।

ਗੁਰਦੁਆਰੇ ਜਾ ਕੇ ਅਰਦਾਸ ਬਾਰੇ ਪੁੱਛੇ ਜਾਣ 'ਤੇ ਪਤਾ ਉਸ ਨੇ ਮੇਰੇ ਮੂੰਹੋਂ ਪ੍ਰਵਾਰਿਕ ਸੁੱਖ ਸ਼ਾਂਤੀ ਸੁਣ ਕੇ ਕੀ ਕਿਹਾ ਸੀ ?

"ਓ ਯਾਰ ਸੁੱਖ-ਸ਼ਾਂਤੀ ਦੇ ਮਾਰ ਗੋਲੀ..... ਠੀਕ-ਠਾਕ ਈ ਹਾਂ ਅਸੀਂ... ਬਾਹਰੋਂ ਬੁੜ੍ਹੇ ਨੇ ਮੇਰੀ ਪਟੀਸ਼ਨ ਕੀਤੀ ਹੋਈਆ। ਕਈ ਸਾਲ ਹੋ ਗਏ ਉਡੀਕ ਦਿਆਂ, ਅੰਬੈਸੀ ਤੋਂ ਕੋਈ ਚਿੱਠੀ-ਚੁੱਠੀ ਨ੍ਹੀ ਆਈ ਹਾਲੇ ਤੱਕ.. ਸਾਡੇ ਇਕ ਬਾਬਾ ਜੀ ਮਾਹਰਾਜ ਨੇ, ਅਸੀਂ ਉਨ੍ਹਾਂ ਕੋਲ ਪੁੱਛ ਪੁਆਈ ਸੀ। ਉਹ ਕਹਿੰਦੇ ਕਿਸੇ ਯਕੀਨ ਵਾਲੇ ਪਾਠੀ ਤੋਂ ਸੁਖਮਨੀ ਸਾਹਬ ਦਾ ਪਾਠ ਕਰਵਾਉ, ਫੇਰ ਕੰਮ ਬਣੂੰ।..... ਹੁਣ ਯਾਰ ਤੂੰ ਵਧੀਆ ਜਿਹੀ ਅਰਦਾਸ ਕਰ ਦਈਂ, ਹੋਰ ਨਾ ਕਿਤੇ ਐਥੇਈ ਭੱਸੜ ਭਨਾਉਂਦੇ ਰਹਿ ਜਾਈਏ।"-੪੦੮-੯੧੫-੧੨੬੮

*408-915-1268*

**********



# ਸੱਚ ਦੇ ਦਰਬਾਰ ਵਿੱਚ ਝੂਠ ਕਿਉ ?

**ਹਰਪ੍ਰੀਤ ਸਿੰਘ**

ਸ਼ਰਧਾਵਾਨ ਇਸ ਲੇਖ ਨੂੰ ਨਾ ਪੜ੍ਹਨ। ਉਹਨਾ ਸਾਰੇ ਹੀ ਸ਼ਰਧਾਵਾਨ ਸਿੱਖਾਂ ਨੂੰ ਹੱਥ ਜੋੜ ਕਿ ਬੇਨਤੀ ਹੈ ਕਿ ਜੇ ਤੁਸੀ ਅਪਣੀ ਸ਼ਰਧਾ ਗੁਰੂ ਪ੍ਰਤੀ ਕਾਇਮ ਰੱਖਣੀ ਹੈ ਤਾਂ ਤੁਸੀ ਇਹ ਲੇਖ ਨਾ ਹੀ ਪੜ੍ਹੋ ਤਾਂ ਚੰਗੀ ਗੱਲ ਹੈ। ਕਿਉਕਿ ਇਸ ਲੇਖ ਵਿੱਚ ਅਜਿਹੇ ਝੂਠ ਤੋ ਪਰਦਾ ਉਠੇਗਾ ਜੋ ਸ਼ਰਧਾਵਾਨ ਦੇ ਸ਼ੀਸੇ ਦੇ ਮਹਿਲ ਨੂੰ ਚੂਰ-ਚੂਰ ਕਰ ਦੇਵੇਗਾ। ਨਾਲੇ ਇਕ ਗੱਲ ਹੋਰ ਇਸ ਝੂਠ ਨੂੰ ਪ੍ਰਚਾਰਨ ਵਾਲੇ ਕੋਈ ਗੈਰ ਨਹੀ ਸਾਡੇ ਅਪਣੇ ਹੀ ਰਾਗੀ, ਢਾਡੀ,ਕਥਾਵਾਚਕ,ਪ੍ਰਚਾਰਕ ਅਨਪੜ੍ਹ ਬਾਬੇ ਹਨ ਜੋ ਸੱਚ ਦੇ ਦਰਬਾਰ ਵਿੱਚ ਸੱਚੇ ਗੁਰੂ ਦੇ ਅੱਗੇ ਰੋਜੀ ਰੋਟੀ ਲਈ ਬੇਸਮਝੀ ਜਾਂ ਅਗਿਆਨਤਾ ਦੇ ਕਾਰਨ ਝੂਠ ਦਾ ਪ੍ਰਚਾਰ ਕਰਦੇ ਰਹੇ। ਜਿਸ ਕੋਰੇ ਝੂਠ ਬਾਰੇ ਅੱਜ ਆਪਾ ਵਿਚਾਰ ਕਰਨੀ ਹੈ ਉਹ ਮੇਰੇ ਸਾਹਮਣੇ ਕਿਵੇ ਆਇਆ ਇਹ ਵੀ ਜਾਣ ਲੈਣਾ ਬਹੁਤ ਹੀ ਜਰੂਰੀ ਹੈ ਤੁਸੀ ਕਿਸੇ ਵੀ ਚੀਜ ਦੀ ਜੇ ਜਾਣਕਾਰੀ ਹਾਸਲ ਕਰਨੀ ਹੈ ਤਾਂ ਉਹ ਜਾਣਕਾਰੀ ਬੜੇ ਹੀ ਵਿਸਥਾਰ ਨਾਲ ਤੁਹਾਨੂੰ ਗੂਗਲ ਜਾ ਯੁਟੀਉਬ ਤੇ ਮਿਲ ਜਾਵੇਗੀ। ਪੰਜਵੇ ਪਾਤਸ਼ਾਹ ਗੁਰੂ ਅਰਜਨ ਪਾਤਸ਼ਾਹ ਜੀ ਦਾ ਗਉੜੀ ਰਾਗ ਅੰਦਰ ਇੱਕ ਸ਼ਬਦ ਉਚਾਰਨ ਕੀਤਾ ਹੋਇਆ ਹੈ ਜੋ ਕਿ ਇਸ ਤਰਾ ਹੈ "ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ" ॥ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿੱਚ 218 ਨੰਬਰ ਪੰਨੇ ਉਪਰ ਦਰਜ ਹੈ। ਮੈ ਚਾਹੰਦਾ ਸੀ ਕਿ ਇਸ ਸ਼ਬਦ ਨੂੰ ਕਿਸੇ ਚੰਗੇ ਰਾਗੀ ਸਿੰਘ ਦੀ ਅਵਾਜ ਵਿੱਚ ਸਰਵਣ ਕੀਤਾ ਜਾਵੇ ਤੇ ਗੁਰਬਾਣੀ ਸੁਣਨ ਦਾ ਅਨੰਦ ਮਾਣਿਆ ਜਾਵੇ। ਇਸ ਸ਼ਬਦ ਨੂੰ ਜਦੋ ਮੈ ਯੁਟੀਉਬ ਤੇ ਲਿਖ ਕੇ ਸਰਚ ਕੀਤਾ ਤਾਂ ਸ਼ਬਦ ਦੇ ਨਾਲ ਨਾਲ ਦੁਖ ਭੰਜਨੁ ਤੇਰਾ ਨਾਮੁ ਇੱਕ ਫਿਲਮ ਵੀ ਨਿਕਲਕੇ ਸਾਹਮਣੇ ਆ ਗਈ ਜੋ ਸ਼ਾਇਸ 1982 ਦੇ ਨੇੜੇ ਤੇੜੇ ਬਣਾਈ ਗਈ ਸੀ। ਇਹ ਫਿਲਮ ਕਿਸੇ ਕਾਲਪਨਿਕ ਬੀਬੀ ਰਜਨੀ ਦੇ ਜੀਵਨ ਤੇ ਬਣਾਈ ਗਈ ਸੀ ਜੋ ਕਿ ਬਚਪਨ ਤੋ ਹੀ ਧਾਰਮਿਕ ਖਿਆਲਾ ਦੀ ਤੇ ਸਾਧੂ ਮਹਾਤਮਾਵਾ ਦੀ ਸੇਵਾ ਕਰਨ ਵਾਲੀ ਸੀ। ਪੱਟੀ ਦਾ ਰਾਜਾ ਦੁਨੀ ਚੰਦ ਅਪਣੀ ਹੰਕਾਰੀ ਬਿਰਤੀ ਕਾਰਨ ਅਪਣੀ ਧੀ ਬੀਬੀ ਰਜਨੀ ਦਾ ਵਿਆਹ ਇੱਕ ਕੋਹੜੀ ਨਾਲ ਕਰ ਦਿੰਦਾ ਹੈ। ਵਿਆਹ ਤੋ ਬਾਅਦ ਬੀਬੀ ਰਜਨੀ ਕੋਹੜੀ ਪਤੀ ਨੂੰ ਨਾਲ ਲੇ ਕੇ ਦਰ ਦਰ ਦੀਆ ਠੋਕਰਾ ਖਾਦੀ ਫਿਰਦੀ ਹੈ। ਦੋ ਘੰਟੇ ਦੋ ਮਿੰਟ ਦੀ ਇਸ ਫਿਲਮ ਵਿੱਚ ਨਿਰੀਆ ਗੱਪਾ ਹੀ ਮਾਰੀਆਂ ਗਈਆਂ ਹਨ ਤੇ ਗੁਰਮਤਿ ਦੀਆ ਰੱਜ ਕੇ ਧੱਜੀਆ ਉਡਾਈਆਂ ਗਈਆਂ ਹਨ। ਫਿਲਮ ਦੇ ਅਖੀਰ ਵਿੱਚ ਬੀਬੀ ਰਜਨੀ ਦਾ ਕੋਹੜੀ ਪਤੀ ਇੱਕ ਕੋਤਕ ਵੇਖਦਾ ਹੈ ਉਹ ਇਹ ਕਿ ਇੱਕ ਤਲਾਅ ਜਿਸ ਦੇ ਨਜਦੀਕ ਉਹ ਇੱਕ ਬੇਰੀ ਹੇਠਾਂ ਬੇਠਾ ਹੈ ਉਸ ਤਲਾਅ ਵਿੱਚੋ ਕਾਲੇ ਕਾਂ ਚਿੱਟੇ ਹੰਸ ਬਣ ਬਣ ਨਿਕਲ ਰਹੇ ਹਨ ਜੋ ਨਿਰੀ ਗੱਪ ਹੀ ਹੈ। ਇਸ ਤੋ ਬਾਅਦ ਉਹ ਖੁਦ ਵੀ ਉਸ ਕਰਾਮਾਤੀ ਤਲਾਅ ਵਿੱਚ ਨਾਹ ਕੇ ਠੀਕ ਹੋ ਜਾਦਾ ਹੈ ਜੋ ਸਿਰੇ ਦੀ ਹੀ ਗੱਪ ਹੈ। ਹਨੇਰ ਸਾਂਈ ਦਾ ਉਸ ਵੇਲੇ ਵਾਪਰਿਆ ਜਦੋ ਇਸ ਕਾਂ ਚਿੜੀ ਦੀ ਝੂਠੀ ਕਹਾਣੀ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਰੀ ਨਾਲ ਜੋੜ ਦਿੱਤਾ ਗਿਆ। ਜਿਵੇ ਜਿਵੇ ਸਮਾ ਬੀਤਦਾ ਗਿਆ ਗੁਰੂ ਦੇ ਸਿੱਖ ਨੂੰ ਗੁਰਬਾਣੀ ਦੇ ਗਿਆਨ ਤੋ ਹੋਲੀ ਹੋਲੀ ਦੂਰ ਕਰ ਦਿੱਤਾ ਗਿਆ। ਮੈ ਦੂਰ ਕਰ ਦਿੱਤਾ ਗਿਆ ਸ਼ਬਦ ਇਸ ਲਈ ਵਰਤ ਰਿਹਾ ਹਾਂ ਕਿਉਕਿ ਇਹ ਸਭ ਕੁੱਝ ਇੱਕ ਗਿਣੀ ਮਿੱਥੀ ਸਾਜਸ਼ ਦੇ ਹੀ ਤਹਿਤ ਹੋਇਆ। ਸਿੱਖਾਂ ਨੂੰ ਗੁਰਬਾਣੀ ਗਿਆਨ ਤੋ ਦੂਰ ਲਿਜਾ ਕੇ ਅਰਥਾ ਦੇ ਅਨਰਥ ਹੀ ਕੀਤੇ ਗਏ। ਬਿੱਪ੍ਰਨ ਚਾਹੁੰਦਾ ਸੀ ਕਿ ਸਿੱਖ ਗੁਰਬਾਣੀ ਨੂੰ ਸਮਝ ਕੇ ਪੜ੍ਹਨਾ ਛੱਡ ਦੇਵੇ ਤੇ ਇਸ ਨੂੰ ਕੇਵਲ ਮੰਤ੍ਰ ਪਾਠ ਜਾਂ ਭਾਤ ਭਾਤ ਦੇ ਫਲਾਂ ਦੀ ਪ੍ਰਾਪਤੀ ਦਾ ਸਾਧਨ ਬਣਾ ਲੇਵੇ। ਤੇ ਉਹ ਇਸ ਕਾਰਜ ਵਿੱਚ ਸਫਲ ਵੀ ਹੋ

ਗਿਆ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਸਿੱਖ ਗੁਰਬਾਣੀ ਦੇ ਅਸਲ ਗਿਆਨ ਤੋ ਦੂਰ ਹੋ ਗਿਆ ਅਤੇ ਬਿੱਪ੍ਰਨ ਨੂੰ ਸਿੱਖ ਇਤਿਹਾਸ,ਗੁਰੂ ਇਤਿਹਾਸ ਵਿੱਚ ਰਲਾਵਟ ਕਰਨ ਦਾ ਮੋਕਾ ਮਿਲ ਗਿਆ। ਸਿੱਖਾਂ ਨੂੰ ਵੀ ਇਹ ਗੱਲ ਅਪਣੇ ਦਿਮਾਗ ਵਿੱਚ ਬਿਠਾ ਲੈਣੀ ਚਾਹੀਦੀ ਹੈ ਕਿ ਜਦੋ ਤੱਕ ਉਹ ਗੁਰਬਾਣੀ ਨੂੰ ਸਮਝ ਕੇ ਅਰਥਾ ਸਮੇਤ ਨਹੀ ਪੜ੍ਹਦੇ ਉਹਨਾ ਦੇ ਇਤਿਹਾਸ ਵਿੱਚ ਅਨੇਕਾ ਹੀ ਝੂਠੀਆਂ ਸਾਖੀਆਂ ਬੜੇ ਹੀ ਅਰਾਮ ਨਾਲ ਵਾੜੀਆਂ ਜਾ ਸਕਦੀਆਂ ਹਨ। ਚਲਾਕ ਬੰਦੇ ਬੜੇ ਹੀ ਅਰਾਮ ਨਾਲ ਸਿੱਖ ਇਤਿਹਾਸ ਵਿਗਾੜ ਕੇ ਉਸ ਵਿੱਚ ਰਲਾਵਟ ਕਰ ਸਕਦੇ ਹਨ। ਤੇ ਇਹ ਸਭ ਕੁੱਝ ਸਿੱਖੀ ਭੇਖ ਵਾਲਿਆ ਤੋ ਹੀ ਕਰਵਾਇਆ ਜਾ ਰਿਹਾ ਹੈ। ਜਿਵੇ ਅੱਜ ਕੱਲ ਆਰ ਐਸ ਐਸ ਵਾਲੇ ਅਗਿਆਨੀ ਇੱਕਬਾਲ ਸਿੰਘ ਤੋ ਕੰਮ ਲੈ ਰਹੇ ਹਨ। ਦੂਰਅੰਦੇਸ਼ੀ ਬਿੱਪ੍ਰਨ ਨੇ ਨਿਸ਼ਾਨਾ ਹਰਿਮੰਦਰ ਸਾਹਿਬ ਨੂੰ ਹੀ ਬਣਾਇਆ ਹੋਇਆ ਹੈ। ਇਸ ਲਈ ਬਿੱਪ੍ਰਨ ਨੇ ਜੇ ਕੋਈ ਮਨਮਤਿ ਫਲਾਉਣੀ ਹੂੰਦੀ ਹੈ ਤਾ ਸਭ ਤੋ ਪਹਿਲਾ ਉਹ ਨਿਸ਼ਾਨਾ ਹਰਿਮੰਦਰ ਸਾਹਿਬ ਨੂੰ ਹੀ ਬਣਾਉਦਾ ਹੈ। ਸ਼ੰਕਾ ਇਸ ਲਈ ਵੀ ਕੀਤਾ ਜਾ ਸਕਦਾ ਹੈ ਕਿ 1880 ਤੋਂ ਪਹਿਲਾ ਦੇ ਕਿਸੇ ਵੀ ਲਿਖਾਰੀ ਜਾਂ ਵਿਦਵਾਨ ਨੇ ਬੀਬੀ ਰਜਨੀ ਜਾਂ ਕਿਸੇ ਕਰਾਮਾਤੀ ਤਲਾਅ ਦਾ ਕਿਤੇ ਵੀ ਜਿਕਰ ਨਹੀ ਕੀਤਾ।

ਇਹ ਅਟੱਲ ਸੱਚਾਈ ਅਤੇ ਕੁਦਰਤ ਦਾ ਨਿਯਮ ਹੈ ਕਿ ਕਿਸੇ ਵੀ ਜਗ੍ਹਾ ਦਾ ਪਾਣੀ ਕਿਸੇ ਕੋਹੜੀ ਦਾ ਕੋਹੜ ਜਾਂ ਕਿਸੇ ਬਿਮਾਰ ਵਿਅਕਤੀ ਨੂੰ ਠੀਕ ਨਹੀ ਕਰ ਸਕਦਾ। ਇਤਿਹਾਸ ਗਵਾਹ ਹੈ ਕਿ ਸੱਤਵੇ ਪਾਤਸ਼ਾਹ ਗੁਰੂ ਹਰਿ ਰਾਏ ਸਾਹਿਬ ਜੀ ਨੇ ਅਪਣੇ ਜੀਵਨ ਕਾਲ ਵਿੱਚ ਰੋਗਾਂ ਦੇ ਇਲਾਜ ਲਈ ਕਈ ਦਵਾਖਾਨੇ ਖੁਲਵਾਏ। ਅਸੀ ਸਾਰੇ ਹੀ ਬਚਪਨ ਵਿੱਚ ਪੜ੍ਹ ਆਏ ਹਾਂ ਕਿ ਪਾਣੀ ਦਾ ਫਾਰਮੂਲਾ $H^2O$ ਹੈ। ਅਮਰੀਕਾ,ਕੇਨੇਡਾ, ਦੁਬਈ, ਪਕਿਸਤਾਨ, ਅੰਮ੍ਰਿਤਸਰ ਜਾਂ ਸਾਡੇ ਸ਼ਹਿਰ ਸਰਹਿੰਦ ਤੁਸੀ ਕਿਤੇ ਵੀ ਚਲੇ ਜਾਵੋ ਪਾਣੀ ਦਾ ਫਾਰਮੂਲਾ ਨਹੀ ਬਦਲੇਗਾ। ਇਹ ਕੁਦਰਤੀ ਨਿਯਮ ਵਾਂਗ ਅਟੱਲ ਹੀ ਰਹੇਗਾ। ਅੱਜ ਅਸੀ ਇਥੇ ਇਹ ਗੱਲ ਵੀ ਸਪਸ਼ਟ ਕਰਾਗੇ ਕਿ ਕਿਵੇ ਮਾਇਆ ਉਗਰਾਹੁਣ ਲਈ ਬਣੇ ਉਪਦੇਸ਼ਕ ਅਥਵਾ ਡੇਰੇਦਾਰ ਬੜੇ ਹੀ ਭਰਮਾਉ ਸ਼ਬਦਾ ਵਿੱਚ ਗੁਰੂ ਸੰਗਤ ਨੂੰ ਗੁਰਬਾਣੀ ਦੇ ਸਹੀ ਅਰਥਾ ਤੋ ਕੋਹਾ ਦੂਰ ਲਿਜਾ ਰਹੇ ਹਨ। ਉਦਾਹਰਣ ਲਈ ਆਉ ਇੱਕ ਗੁਰੂ ਸ਼ਬਦ ਦੇ ਅਰਥ ਅਤੇ ਵੀਚਾਰ ਕਰਦੇ ਹਾਂ । ਗੁਜਰੀ ਰਾਗ ਅੰਦਰ ਗੁਰੂ ਰਾਮਦਾਸ ਪਿਤਾ ਜੀ ਦਾ ਇੱਕ ਸ਼ਬਦ ਆਉਦਾ ਹੈ ਇਸ ਚਾਰ ਬੰਦਾ ਵਾਲੇ ਸ਼ਬਦ ਦੇ ਅਖੀਰਲੇ ਚੋਥੇ ਬੰਦ ਵਿੱਚ ਕੁੱਝ ਇਸ ਤਰਾ ਦਰਜ ਹੈ "ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥ ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥ (ਪੰਨਾ 493)। ਵੱਡੇ ਵੱਡੇ ਅਖਬਾਰਾਂ ਦੇ ਸੰਪਾਦਕਾ ਤੋ ਲੇ ਕੇ ਢੋਲਕੀ ਕੁੱਟ ਬਾਬਿਆ ਤੱਕ ਨੇ ਅੱਡੀ ਚੋਟੀ ਦਾ ਜੋਰ ਲਾ ਕੇ ਇਹੀ ਪ੍ਰਚਾਰ ਕੀਤਾ ਹੈ ਕਿ ਵੇਖੋ ਜੀ ਗੁਰੂ ਰਾਮਦਾਸ ਜੀ ਨੇ ਵੀ ਗੁਰਬਾਣੀ ਵਿੱਚ ਕਾਵਾਂ ਦੇ ਚਿੱਟੇ ਹੋਣ ਦੀ ਗੱਲ ਕਹੀ ਹੈ। ਹੋਰ ਵੇਖੋ "**ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥ ਜੋ ਤਿਸੁ ਭਾਵੇ ਨਾਨਕਾ ਕਾਗਹੁ ਹੰਸੁ ਕਰੇਇ**"॥ ਹੁਣ ਇਹਨਾ ਸ਼ਬਦਾ ਨੂੰ ਜੇ ਉਪਰੀ ਜਿਹੀ ਨਜਰ ਨਾਲ ਕੇਵਲ ਪੜ੍ਹਿਆ ਜਾਵੇ ਤਾ ਇੰਝ ਲਗਦਾ ਹੈ ਕਿ ਗੁਰੂ ਸਾਹਿਬ ਜੀ ਨੇ ਵੀ ਕਾਲੇ ਕਾਵਾਂ ਦੇ ਚਿੱਟੇ ਹੰਸ ਬਣਨ ਦੀ ਗੱਲ ਕਹੀ ਹੈ ਪਰ ਅਸਲੀਅਤ ਕੁੱਝ ਹੋਰ ਹੈ। ਅਸਲ ਵਿੱਚ ਗੁਰਬਾਣੀ ਦਾ ਸਿੱਧਾ ਸਬੰਧ ਸਾਡੇ ਮਨ ਨਾਲ ਹੈ। ਗੁਰੂ ਸਾਹਿਬ ਜੀ ਨੇ ਸਾਡੇ ਮਨ ਦੀ ਅਵਸਥਾ,ਸਾਡੀ ਸੋਚ ਨੂੰ ਬਦਲਣ ਦਾ ਬੜੇ ਵੱਡੇ ਪੱਧਰ ਤੇ ਯਤਨ ਕੀਤਾ ਸੀ । ਹਰ ਸਿੱਖ ਨੂੰ ਚਾਹੀਦਾ ਹੈ ਕਿ ਉਹ ਗੁਰਬਾਣੀ ਦਾ ਅਧਿਐਨ ਬੜ੍ਹੀ ਹੀ ਡੂਘਾਈ ਨਾਲ ਕਰੇ। ਧਰਮ ਦੇ ਠੇਕੇਦਾਰ,ਪੁਜਾਰੀ ਲਾਣਾ,ਪ੍ਰਚਾਰਕ ਕਿਸੇ ਲਾਲਚ ਜਾਂ ਹੋ ਸਕਦਾ ਹੈ ਕਿ ਕਿਸੇ ਡਰ ਦੇ ਕਾਰਨ ਸੱਚ ਸਾਹਮਣੇ ਨਹੀ ਲੈ ਕੇ ਆਉਦੇ। ਉਹਨਾ ਨੂੰ ਡਰ ਹੂੰਦਾ ਹੈ ਕਿ ਜੇ ਉਹਨਾ ਨੇ ਦੱਸ ਦਿੱਤਾ ਕਿ ਸੱਚ ਇਹ ਹੈ ਤਾਂ ਹੋ ਸਕਦਾ ਹੈ ਕਿ ਉਹਨਾ ਦਾ ਕੋਈ ਸਰੀਰਕ ਜਾਂ ਆਰਥਿਕ ਨੁਕਸਾਨ ਹੀ ਨਾਂ ਹੋ ਜਾਵੇ ਪਰ ਸਾਡੇ ਗੁਰੂ ਸਾਹਿਬ ਜੀ ਨੇ ਇਸ ਤਰਾ ਕਦੇ ਵੀ ਨਹੀ ਸੋਚਿਆ। ਉਹਨਾ ਨੇ ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਹੀ ਆਖਿਆ ਹੈ। ਉਪਰੋਕਤ ਸ਼ਬਦ ਅੰਦਰ ਗੁਰੂ ਸਾਹਿਬ ਜੀ ਨੇ ਕਾਲਾ ਕਾਂ ਸਾਡੇ ਮਨ ਦੀ ਵਿਕਾਰੀ ਅਵਸਥਾ ਨੂੰ ਆਖਿਆ ਹੈ ਜੋ ਹਰ ਵੇਲੇ ਮਾੜੀ ਸੋਚ ਦੇ ਅਧੀਨ ਵਿਕਾਰ ਭੋਗਦਾ ਰਹਿੰਦਾ ਹੈ। ਸਤਿਗੁਰੂ ਜੀ ਸ਼ਬਦ ਦੀਆਂ ਆਖਰੀ ਤੁਕਾਂ ਵਿੱਚ ਦੱਸਦੇ ਹਨ ਕਿ ਸੱਚ ਬੋਲਣ ਵਾਲੇ,ਸੱਚੇ ਗੁਰੂ ਜੀ ਆਬਿ-

ਹਿਯਾਤ (ਗੁਣਾ ਦੇ ਖਜਾਨੇ,ਅੰਮ੍ਰਿਤ) ਦੇ ਤਲਾਬ ਹਨ ਜਿਸ ਅੰਦਰ ਨ੍ਹਾਉਣ ( ਸੰਗਤ ਕਰਨ) ਨਾਲ ਕਾਂ ਬਿਰਤੀ ਵਾਲੇ (ਮਾੜੀਆ ਆਦਤਾ ਵਾਲੇ) ਵੀ ਰਾਜਹੰਸ ਹੋ ਜਾਦੇ ਹਨ। ਨਾਨਕ ਆਖਦਾ ਹੈ ਉਹ ਮਨੁੱਖ ( ਇਨਸਾਨ ) ਧੰਨ ਹਨ ਜੋ ਅਪਣੇ ਮਨ ਦੀ ਮੈਲ (ਵਿਕਾਰਾ,ਮਾੜੀਆ ਆਦੱਤਾ ਨੂੰ ) ਗੁਰੂ ਦੀ ਸਿੱਖਿਆ ਨਾਲ ਧੋ ਸੁਟਦੇ ਹਨ। ਹੁਣ ਗੱਲ ਇਥੇ ਬਿਲਕੁਲ ਸਪਸ਼ਟ ਹੋ ਗਈ ਹੈ ਕਿ ਗੁਰੂ ਸਾਹਿਬ ਜੀ ਨੇ ਕਿਸੇ ਵੀ ਬਾਹਰੀ ਕਾਂ ਜਾਂ ਹੰਸ ਦੀ ਗੱਲ ਨਹੀ ਕਰੀ। ਕਿਸੇ ਵੀ ਸਰੋਵਰ,ਤਲਾਅ,ਦਰਖਤ ਜਾ ਬੇਰੀ ਨੂੰ ਦੁਖਭੱਜਨ ਨਹੀ ਆਖਿਆ। ਲਾਈਲੱਗ ਬਣਨਾ ਬੜ੍ਹਾ ਹੀ ਸੋਖਾ ਹੂੰਦਾ ਹੈ ਪਰ ਖੋਜੀ ਬਣਨਾ ਮੁਸ਼ਕਲ ਹੂੰਦਾ ਹੈ ਵੇਸੈ ਵੀ ਅੱਜ ਸਿੱਖਾਂ (ਸਾਰੇ ਨਹੀ) ਦੀ ਮਨੋਦਸ਼ਾ ਇਸ ਹੱਦ ਤੱਕ ਡੂੰਘੀ ਖੱਡ ਵਿੱਚ ਡਿੱਗ ਚੁੱਕੀ ਹੈ ਕਿ ਜਿਹੜਾ ਵੀ ਕੋਈ ਚੰਗਾ ਕਥਾਵਾਚਕ ਪ੍ਰਚਾਰਕ ਜਾਂ ਲੇਖਕ ਗੁਰਮਤਿ ਦੀ ਗੱਲ ਕਰਦਾ ਹੈ ਉਹ ਉਹਨਾ ਨੂੰ ਅਪਣਾ ਸਭ ਤੋ ਵੱਡਾ ਦੁਸ਼ਮਣ ਲੱਗਣ ਲੱਗ ਪੈਦਾ ਹੈ।ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪ੍ਰਬੰਧਕਾ ਅਤੇ ਪੁਜਾਰੀਆਂ ਨੂੰ ਵੀ ਇਹ ਉਪਰਾਲਾ ਕਰਨਾ ਚਾਹੀਦਾ ਹੈ ਕਿ ਕਿਸੇ ਵੀ ਕਿਸਮ ਦੀ ਕੋਈ ਕਰਾਮਾਤੀ ਜਾਂ ਝੂਠੀ ਅਫਵਾਹ ਨਾਂ ਫੇਲੈ। ਏਥੇ ਸਰਦਾਰ ਗੁਰਬਖਸ਼ ਸਿੰਘ ਕਾਲਾ ਅਫਗਾਨਾ ਜੀ ਦੀ ਪੁਸਤਕ ਬਿੱਪ੍ਰਨ ਕੀ ਰੀਤ ਤੋ ਸੱਚ ਦਾ ਮਾਰਗ (ਭਾਗ ਤੀਜਾ) ਦੀ ਇੱਕ ਵਾਰਤਾ ਦਾ ਜਿਕਰ ਕਰਨਾ ਵੀ ਜਰੂਰੀ ਬਣ ਜਾਦਾ ਹੈ। ਅਪਣੀ ਪੁਸਤਕ ਦੇ ਪੰਨਾ ਨੰ 24 ਤੇ ਕਾਲਾ ਅਫਗਾਨਾ ਜੀ ਲਿਖਦੇ ਹਨ ਕਿ "ਜਦੋ ਦੀ ਹੋਸ਼ ਸੰਬਾਲੀ ਹੈ ਮਰਦ ਯਾਤਰੂਆਂ ਦੇ ਨਾਲ ਪੋਣੇ (ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ) ਤੌਂ ਬਾਹਰ ਵਾਲੀ ਬੇਰੀ ਨੂੰ ਹੀ ਦੁਖ ਭੰਜਨੀ ਬੇਰੀ ਸਮਝ ਕੇ ਉਸ ਦੇ ਹੇਠਾਂ ਇਸ਼ਨਾਨ ਕਰ ਕੇ ਅਪਣੇ ਦੁਖਾਂ ਰੋਗਾਂ ਤੋ ਛੁਟਕਾਰਾ ਪਾ ਲਿਆ ਸਮਝਦੇ ਰਹੇ ਸਾਂ। ਪਰ ਬੀਬੀਆ ਪੋਣੇ ਦੇ ਅੰਦਰ ਵਾਲੀ ਬੇਰੀ ਨੂੰ ਦੁਖ ਭੰਜਨੀ ਬੇਰੀ ਸਮਝ ਕੇ ਅਪਣੀਆ ਆਸਾ ਪੂਰੀਆ ਕਰਦੀਆਂ ਚਲੀਆਂ ਆ ਰਹੀਆਂ ਹਨ। ਕਿਸੇ ਨੂੰ ਨਹੀ ਪਤਾ ਕਿ ਅਸਲੀ (ਦੁਖ ਭੰਜਨੀ) ਬੇਰੀ ਕਿਹੜੀ ਹੈ। ਇਹ ਸੋਚ ਕੇ ਸੰਤੁਸ਼ਟ ਹੋਣਾ ਪੈਦਾ ਸੀ ਕਿ ਸ਼ਾਇਦ ਦੋਹਾਂ ਬੇਰੀਆ ਨੇ ਰਲ ਕੇ ਹੀ ਬੀਬੀ ਰਜਨੀ ਦੇ ਕੋਹੜੇ ਪਤੀ ਨੂੰ ਰਾਜੀ ਕਰ ਦੇਣ ਵਾਲਾ ਕੋਤਕ ਵਰਤਾਇਆਂ ਹੋਵੇ।

ਸੋਢੀ ਹਰਭਜਨ ਸਿੰਘ ਜੀ ਚੰਡੀਗੜ੍ਹੀਏ ਨੇ ਪੁਸਤਕ ਭਜਨ ਬੰਦਗੀ ਦਾ ਪ੍ਰਤਾਪ ਲਿਖੀ ਹੈ ਲਗਭਗ ਅੱਧੀ ਪੁਸਤਕ ਵਿੱਚ ਲਿਖਾਰੀ ਨੇ ਅਜਿਹੀਆ ਕਹਾਣੀਆਂ ਲਿਖੀਆਂ ਹੋਈਆਂ ਹਨ। ਜਿਹੜੀਆ ਗੁਰਬਾਣੀ ਦੀ ਕਸਵੱਟੀ ਤੇ ਪੂਰੀਆ ਨਹੀ ਉਤਰਦੀਆ। ਇਸੇ ਪੁਸਤਕ ਦੇ 259 ਸਫੇ ਤੋ 261 ਸਫੇ ਤੱਕ ਦੁਖ ਭੰਜਨੀ ਬੇਰੀ ਦੀ ਮਹਿਮਾ ਵਧਾਉਣ ਵਾਲੀ ਕਿਸੇ ਕਾਹਲਾ ਸਿੰਘ ਉਮਰ ਕੈਦੀ ਦੀ ਕਹਾਣੀ ਲਿਖੀ ਹੈ। ਹਰਭਜਨ ਸਿੰਘ ਜੀ ਲਿਖਦੇ ਹਨ ਕਾਹਲਾ ਸਿੰਘ ਨੂੰ 45 ਬੰਦਿਆ ਦੇ ਕਤਲ ਦੇ ਦੋਸ਼ ਵਿੱਚ ਉਮਰ ਕੈਦ ਹੋ ਗਈ। ਜੇਲ੍ਹ ਵਿੱਚ ਬਿਮਾਰ ਹੋ ਜਾਣ ਕਰਕੇ ਕਾਹਲਾ ਸਿੰਘ ਦੇ ਹੱਥ ਪੈਰ ਹਿਲਣੋਂ ਹਟ ਗਏ। ਡਾਕਟਰਾ ਨੇ ਬਿਮਾਰੀ ਨੂੰ ਅਸਾਧ ਜਾਣ ਕੇ ਉਸ ਦੀ ਰਿਹਾਈ ਦੀ ਸਿਫਾਰਸ਼ ਕਰ ਦਿੱਤੀ। ਅਕਾਲੀ ਲੀਡਰ ਕਰਤਾਰ ਸਿੰਘ ਟੱਕਰ ਨੇ ਜੇਲ੍ਹ ਵਿੱਚੋ ਛੁਡਾ ਕੇ ਲੈ ਆਂਦਾ ਅਤੇ ਪੀ ਜੀ ਆਈ ਚੰਡੀਗੜ੍ਹ ਵਿੱਖੇ ਉਸ ਦਾ ਇਲਾਜ ਕਰਾਉਣਾ ਚਾਹਿਆ। ਪਰ ਕਾਹਲਾ ਸਿੰਘ ਕਿਸੇ ਵੀ ਡਾਕਟਰ ਕੋਲੋ ਅਪਣਾ ਇਲਾਜ ਨਹੀ ਸੀ ਕਰਵਾਉਣਾ ਚਾਹੰਦਾ ਅਤੇ ਬਾਰ ਬਾਰ ਇਹੀ ਆਖ ਰਿਹਾ ਸੀ ਕਿ ਉਸ ਨੂੰ ਦਰਬਾਰ ਸਾਹਿਬ ਲੈ ਜਾ ਕੇ ਦੁਖ ਭੰਜਨੀ ਬੇਰੀ ਹੇਠ ਇਸ਼ਨਾਨ ਕਰਵਾਇਆ ਜਾਵੇ ਅੰਤ ਵਿੱਚ ਗੁਰਚਰਨ ਸਿੰਘ ਟੋਹੜਾ ਜੀ ਦੇ ਹੁਕਮ ਨਾਲ 12 ਅਕਤੂਬਰ 1973 ਰਾਮਦਾਸ ਸਰੋਵਰ ਵਿੱਚ ਇਸ਼ਨਾਨ ਕਰਵਾਉਣ ਲਈ ਦੁਖ ਭੰਜਨੀ ਬੇਰੀ ਤੇ ਲਿਜਾਇਆ ਗਿਆ। ਉਦੋ ਕਾਰ ਸੇਵਾ ਹੋ ਰਹੀ ਸੀ,ਉਥੇ ਕੇਵਲ ਇੱਕ ਇੱਕ ਫੁਟ ਜਲ ਸੀ। ਕਈ ਸੇਵਾਦਾਰਾ ਨੇ ਮਿਲ ਕੇ ਉਸ ਨੂੰ ਪੋੜੀਆਂ ਤੋ ਥੱਲੇ ਲਾਹਿਆ ਤੇ ਕਾਹਲਾ ਸਿੰਘ ਜਲ ਵਿੱਚ ਲੇਟ ਗਿਆ। । ਜਿਥੇ ਜਿਥੇ ਪਾਣੀ ਪੈਦਾ ਸੀ ਉਸ ਦੇ ਸਰੀਰ ਤੇ ਬਿਜਲੀ ਵਾਗੂੰ ਅਸਰ ਹੂੰਦਾ ਸੀ ਤੇ ਖੂਨ ਦਾ ਦੋਰਾ ਚੱਲ ਪੈਦਾ ਸੀ। ਕੁਝ ਹੀ ਮਿੰਟਾ ਪਿੱਛੋ ਕਾਹਲਾ ਸਿੰਘ ਨੇ ਜੋਰ ਦੀ ਜੇਕਾਰਾ ਬੁਲਾਇਆ ਅਤੇ ਅਪਣੇ ਪੈਰੀ ਆਪ ਚੱਲ ਕੇ ਬਾਹਰ ਆ ਗਿਆ ਆਖੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਉਸ ਨੇ ਵੱਡੀ ਪ੍ਰਕਰਮਾ ਬਿਨਾ ਸਹਾਰੇ ਦੇ ਕੀਤੀ। ਅਖਬਾਰਾ ਵਾਲਿਆ ਨੇ ਵੀ ਇਸ ਕੋਤਕ ਨੂੰ ਬੜਾ ਉਛਾਲਿਆ ਸੀ ਹੁਣ ਇਹ ਕਹਾਣੀ ਬੀਬੀ ਰਜਨੀ ਦੀ ਕਹਾਣੀ ਨਾਲ ਵੀ ਕਾਫੀ ਮੇਲ ਖਾਦੀ ਹੈ। ਇਥੇ ਕੇਵਲ ਬੀਬੀ ਰਜਨੀ ਗਾਇਬ ਹੈ ਬਾਕੀ ਸਭ ਕੁਝ ਉਸੇ ਤਰਾ ਹੈ। ਜਿਹੜੀ ਬੇਰੀ ਨੇ ਕਾਹਲਾ ਸਿੰਘ ਦੀ ਬਿਮਾਰੀ

ਠੀਕ ਕੀਤੀ,ਜਿਹੜੀ ਬੇਰੀ ਨੇ ਬੀਬੀ ਰਜਨੀ ਦੇ ਪਤੀ (ਜਿਸ ਦਾ ਕੋਈ ਨਾਮ ਹੀ ਹੈ ਨਹੀ) ਨੂੰ ਠੀਕ ਕੀਤਾ ਜਿਸ ਬੇਰੀ ਨੇ ਕਈ ਹੋਰਨਾ ਦੀਆ ਮਨ ਦੀਆ ਮੁਰਾਦਾ ਪੂਰੀਆ ਕੀਤੀਆ ਅਤੇ ਜਿਹੜੀ ਬੇਰੀ ਕਥਿਤ ਤੌਰ ਤੇ ਸੈਕੜੇ ਸਾਲ ਅੰਮ੍ਰਿਤ ਵਾਲੇ ਜਲ ਨੂੰ ਪਾਨ ਕਰਦੀ ਰਹੀ ਉਹ ਕਰਾਮਾਤੀ ਬੇਰੀ ਆਖਰ ਸੁੱਕ ਕਿਉ ਗਈ। ਗੁਰਮਤਿ ਵਿਰੋਧੀ ਬਣਿਆ ਫੋਕਾ ਤੇ ਝੂਠਾ ਭਰਮ ਸਿੱਖ ਸੰਗਤਾ ਦੇ ਮਨਾ ਤੋ ਦੂਰ ਕੀਤਾ ਜਾ ਸਕਦਾ ਸੀ ਪਰ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕਾ ਨੇ ਝੂਠ ਦੀ ਪੂਜਾ ਦਾ ਅੱਡਾ ਚਲਾਈ ਰੱਖਣ ਲਈ ਛੋਟੀ ਜਿਹੀ ਬੇਰੀ ਦਾ ਤਾਜਾ ਬੂਟਾ ਲਿਆ ਕੇ ਗੱਡ ਲਿਆ ਅਤੇ ਅੱਜ ਸਾਰੇ ਸਿੱਖ ਅਤੇ ਹੋਰ ਸੰਗਤਾ ਉਸ ਨੂੰ ਹੀ ਅਸਲੀ ਦੁਖ ਭੰਜਨੀ ਬੇਰੀ ਮੰਨੀ ਜਾ ਰਹੇ ਹਨ। ਹੁਣ ਇਥੇ ਅਸੀ ਇਹ ਵੀ ਆਖ ਸਕਦਾ ਹਾਂ ਕਿ ਗੁਰੂ ਸਾਹਿਬ ਜੀ ਦੇ ਗੁਰਮਤਿ ਦੇ ਸਿੱਖਿਆ ਕੇਦਰ ਅੱਜ ਦੇ ਸਮੇ ਵਿੱਚ ਪੁਜਾਰੀਆ ਤੇ ਪ੍ਰਬੰਧਕਾ ਵੱਲੋ ਲੋਕਾ ਨੂੰ ਮੂਰਖ ਬਣਾਉਣ ਲਈ ਵਰਤੇ ਜਾ ਰਹੇ ਹਨ। ਮੌਜੂਦਾ ਸਮੇ ਅੰਦਰ ਵੀ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਪੁਜਾਰੀਆਂ ਵੱਲੋ ਕਈ ਕਰਾਮਾਤੀ ਝੂਠ ਪ੍ਰਚਾਰੇ ਜਾਦੇ ਹਨ। ਜਿਸ ਨਾਲ ਉਹ ਸੰਗਤਾ ਦਾ ਮਾਨਸਿਕ ਤੇ ਆਰਥਕ ਸ਼ੋਸ਼ਣ ਅਰਾਮ ਨਾਲ ਕਰ ਲੈਦੇ ਹਨ। ਏਸੇ ਤਰਾਂ ਪੌਣੇ ਦੇ ਅੰਦਰ ਦੀ ਬੇਰੀ ਬਾਰੇ ਵੀ ਇਹ ਕਹਿਣਾ ਕਿਵੇ ਗਲਤ ਹੋ ਸਕਦਾ ਕਿ ਇਹ ਵੀ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੇ ਸਮੇਂ ਤੋ ਪਹਿਲਾ ਦੀ ਨਹੀ ਸਗੋ ਸੰਨ 1831 ਦੇ ਗੇੜ੍ਹ ਵਿੱਚ ਉਸੇ ਤਰਾ ਹੀ ਪੰਥ ਦੇ ਵਿਰੋਧੀਆ ਨੇ ਲਾਈ ਸੀ ਜਿਵੇ ਇਹ ਨਵੀ ਬੇਰੀ ਪੰਥ ਦੇ ਆਗੂਆ ਨੇ ਆਪ ਲਾਈ ਹੈ।( ਹਵਾਲਾ ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਪੰਨਾ 236 ) ਸਤਿਗੁਰੂ ਜੀ ਦਾ ਇਹ ਬਚਨ ਕਿ "ਦ੍ਰਿਸਟਿਮਾਨ ਹੈ ਸਗਲ ਮਿਥੇਨਾ"ਉਸ ਬੇਰੀ ਦੇ ਸੁੱਕ ਜਾਣ ਤੋ ਸਿੱਧ ਹੋ ਗਿਆ ਜਿਸ ਦੀਆਂ ਜੜ੍ਹਾਂ ਅੰਮ੍ਰਿਤ ਵਿੱਚ ਡੁਬੀਆ ਰਹਿੰਦੀਆਂ ਸਨ ,ਜਿਹੜਾ ਕਾਵਾਂ ਨੂੰ ਹੰਸ ਬਣਾਈ ਜਾਦਾ ਸੀ ਅਤੇ ਰਜਨੀ ਦੇ ਪਤੀ ਦਾ ਕੋਹੜ ਰਾਜੀ ਕਰ ਦੇਣ ਦੀ ਸ਼ਕਤੀ ਵਾਲਾ ਸੀ ,ਉਹ ਕਰਾਮਾਤੀ ਬੇਰੀ ਸੁੱਕ ਕੇ ਬਾਲਣ ਬਣ ਗਈ। ਬਿੱਪ੍ਰ ਨੇ ਸੰਗਤਾ ਨੂੰ ਅਗਿਆਂਨੀ ਅਤੇ ਮੂਰਖ ਬਣਾਈ ਰੱਖਿਆ ਬੇਰੀ ਦੇ ਸੁੱਕ ਜਾਣ ਵਾਲੇ ਅਤੇ ਉਸ ਦੀ ਥਾਂ ਨਵੀ ਬੇਰੀ ਲਾਈ ਜਾਣ ਵਾਲੇ ਕੋਤਕ ਤੋਂ ਸਾਬਤ ਹੂੰਦਾ ਹੈ ਕਿ ਅੱਜ ਦੇ ਪ੍ਰਬੰਧਕ ਬਿੱਪ੍ਰ ਮਹੰਤਾ ਵਾਗ ਹੀ ਸੱਚ ਦੇ ਦਰਬਾਰ ਵਿੱਚ ਝੂਠ ਦੀ ਪੂਜਾ ਕਰਵਾ ਕੇ ਸਿੱਖਾਂ ਨੂੰ ਅਸਲ ਧੁਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲੋ ਤੋੜਨ ਦਾ ਵੱਡੇ ਪੱਧਰ ਤੇ ਉਪਰਾਲਾ ਕਰ ਰਹੇ ਹਨ। ਜੇ ਮੰਨ ਵੀ ਲਈਏ ਕਿ ਅੰਮ੍ਰਿਤਸਰ ਸਰੋਵਰ ਦੇ ਜਲ ਵਿੱਚ ਅੰਮ੍ਰਿਤ ਰਲਿਆ ਹੋਣ ਕਰਕੇ ਇਸ ਵਿੱਚ ਰੋਗਾ ਨੂੰ ਦੂਰ ਕਰਨ ਦੀ ਸ਼ਕਤੀ ਹੈ ਤਾਂ ਵੀ ਇੱਕ ਇਤਿਹਾਸਕ ਘਟਨਾ ਸਾਡੇ ਵਿਸ਼ਵਾਸ ਨੂੰ ਖੇਰੂੰ ਖੇਰੂੰ ਕਰ ਦਿੰਦੀ ਹੈ। ਗਿਆਨੀ ਭਗਤ ਸਿੰਘ ਜੀ ਨੇ ਅਪਣੀ ਪੁਸਤਕ ਸਿਫਤੀ ਦਾ ਘਰ ਦੇ ਪੰਨਾ ਨੰ 153 ਤੇ ਲਿਖਿਆ ਹੈ ਕਿ 1762 ਵਿੱਚ ਜਦ ਅਹਿਮਦ ਸ਼ਾਂਹ ਅਬਦਾਲੀ ਨੂੰ ਪਤਾ ਲੱਗਾ ਕਿ ਸਿੱਖ ਸਰੋਵਰ ਵਿੱਚਲੇ ਅੰਮ੍ਰਿਤ ਨੂੰ ਪੀ ਕੇ ਤਕੜੇ ਹੂੰਦੇ ਹਨ ਤਾਂ ਉਸ ਨੇ ਅੰਮ੍ਰਿਤ ਦਾ ਖੁਰਾ ਖੋਜ ਮਿਟਾਉਣ ਲਈ ਦਰਬਾਰ ਸਾਹਿਬ ਤੇ ਬੜ੍ਹਾ ਹੀ ਤਗੜਾ ਹੱਲਾ ਬੋਲਿਆ। ਅਹਿਮਦ ਸ਼ਾਹ ਨੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਬਾਰੂਦ ਨਾਲ ਉਡਾ ਕੇ ਮਲਬੇ ਦਾ ਢੇਰ ਬਣਾ ਦਿੱਤਾ ਸੀ ਅੱਗੇ 156 ਸਫੇ ਤੇ ਲਿਖਿਆ ਹੈ ਕਿ ਸਾਰਾ ਮਲਬਾ ਸਰੋਵਰ ਵਿੱਚ ਸੁਟ ਦਿੱਤਾ ਗਿਆ ਸੀ ਅਤੇ ਸ਼ਹਿਰ ਤੋ ਕਈ ਤਰਾ ਦਾ ਗੰਦ ਮੰਦ ਅਤੇ ਮਰੀਆ ਹੋਈਆ ਗਾਵਾਂ ਮੰਗਵਾ ਕਿ ਸਰੋਵਰ ਨੂੰ ਪੂਰ ਕੇ ਸਾਰਾ ਥਾਂ ਰੜ੍ਹਾ ਮੇਦਾਨ ਬਣਾ ਦਿੱਤਾ ਸੀ ਜਦ ਬੇਰੀ ਹੇਠਲੇ ਅੰਮ੍ਰਿਤ ਦਾ ਨੌ ਨਿਸ਼ਾਨ ਮਿਟਾ ਦਿੱਤਾ ਸੀ ਤਾਂ ਕੀ ਸਰੋਵਰ ਦੇ ਕੰਢੇ ਤੇ ਬੇਰੀ ਨੂੰ ਰਹਿਣ ਦਿੱਤਾ ਹੋਵੇਗਾ,ਜਿਹੜੀ ਦੁਖ ਭੰਜਨੀ ਬਣੀ ਲੋਕਾ ਦੇ ਰੋਗ ਕੱਟ ਰਹੀ ਸੀ। ਸਾਫ ਸਿੱਧ ਹੂੰਦਾ ਹੈ ਕਿ ਨਾਂ ਹੀ ਕਥਿਤ ਛੱਪੜੀ ਵਾਲਾ ਅੰਮ੍ਰਿਤ ਰਿਹਾ ਸੀ ਤੇ ਨਾਂ ਹੀ ਕੋਈ ਬੇਰੀ। ਅਤੇ ਫੇਰ 1984 ਵਿੱਚ ਸਰੋਵਰ ਦਾ ਪਾਣੀ ਬੇਅੰਤ ਮਨੁੱਖੀ ਲਾਸ਼ਾ ਦੀ ਸੜ੍ਹਾਂਦ ਨਾਲ ਬਦਬੂਦਾਰ ਹੋ ਗਿਆ ਸੀ ਇਨ੍ਹਾ ਦੋਹਾਂ ਹੀ ਘੱਲੂਘਾਰਿਆ ਤੋ ਪਿੱਛੋ ਕਿਸੇ ਕਰਾਮਾਤੀ ਅੰਮ੍ਰਿਤ ਵਾਲੀ ਸਾਖੀ ਨੂੰ ਮੰਨ ਕੇ ਸਰੋਵਰ ਦੇ ਜਲ ਪ੍ਰਤੀ ਸ਼ਰਧਾ ਬਣਾਈ ਰੱਖਣੀ ਸੱਚ ਦੇ ਦਰਬਾਰ ਵਿੱਚ ਝੂਠ ਦੀ ਪੂਜਾ ਹੈ ( ਹਵਾਲਾ ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ਤੀਜਾ )

ਮੈ ਇਹ ਲੇਖ ਕਿਉ ਲਿਖਿਆ:- ਜਦੋ ਵੀ ਕੋਈ ਲਿਖਾਰੀ ਕੁੱਝ ਲਿਖਦਾ ਹੈ ਤਾਂ ਉਸ ਦਾ ਲਿਖਣ ਦਾ ਕੋਈ ਨਾਂ ਕੋਈ ਉਦੇਸ਼ ਹੰਦਾ ਹੈ। ਮੈ ਇਹ ਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬਉਚਤਾ ਨੂੰ ਕਾਇਮ ਰੱਖਣ ਲਈ ਲਿਖਿਆ ਹੈ ਕਿਉਕਿ ਮੈ ਨਹੀ ਚਾਹੁੰਦਾ ਕਿ ਪੁਜਾਰੀ ਲਾਣਾ

ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਕਿਸੇ ਰੁਖ,ਕਿਸੇ ਸਰੋਵਰ,ਕਿਸੇ ਜੋੜਾ ਸਾਹਿਬ, ਕਿਸੇ ਘੋੜਾ ਸਾਹਿਬ, ਕਿਸੇ ਅੰਬ, ਕਿਸੇ ਬੇਰੀ, ਕਿਸੇ ਖੂਹ ਨੰ ਲਿਆ ਕੇ ਖੜ੍ਹਾ ਕਰੇ। ਅੱਜ ਦੇ ਪੁਜਾਰੀ ਸਿੱਖ ਸੰਗਤਾ ਨੂੰ ਗੁਰਬਾਣੀ ਨਾਲੋ ਤੋੜ੍ਹ ਕੇ ਕਿਸੇ ਹੋਰ ਗ੍ਰੰਥ,ਨਿਸ਼ਾਨ ਸਾਹਿਬ,ਜੋਤ ਸਾਹਿਬ,ਰਮਾਲਾ ਸਾਹਿਬ,ਸਰੋਵਰ ਸਾਹਿਬ ਨਾਲ ਜੋੜ ਰਹੇ ਹਨ ਸਿੱਖਾਂ ਨੂੰ ਗਿਆਂਨਵਾਨ ਬਣਾਉਣ ਦੀ ਥਾਵੇ ਅੱਜ ਸ਼ਰਧਾਵਾਨ ਜਿਆਦਾ ਬਣਾਇਆ ਜਾ ਰਿਹਾ ਹੈ। ਗੁਰੂ ਘਰਾਂ ਵਿੱਚ ਜਾਣ ਬੂਝ ਕੇ ਮਨਮਤਿ ਫੈਲਾਈ ਜਾ ਰਹੀ ਹੈ। ਦਰਬਾਰ ਸਾਹਿਬ,ਅਕਾਲ ਤਖਤ ਸਾਹਿਬ ਨੂੰ ਜਾਣ ਬੁੱਝ ਕੇ ਮਨਮਤਿ ਫੈਲਾਉਣ ਲਈ ਵਰਤਿਆ ਜਾ ਰਿਹਾ ਹੈ। ਪੁਜਾਰੀਆਂ ਤੇ ਪ੍ਰਬੰਧਕਾ ਦੀ ਮਿਲੀ ਭੁਗਤ ਨਾਲ ਸਮੇਂ ਸਮੇਂ ਤੇ ਕਰਾਮਾਤੀ ਅਤੇ ਝੂਠੀਆਂ ਅਫਵਾਹਾਂ ਫੈਲਾਈਆਂ ਜਾ ਰਹੀਆਂ ਹਨ। ਕਈ ਵੀਰ ਭੈਣਾ ਤਾਂ ਸੋਚਦੇ ਹੋਣਗੇ ਕਿ ਇਹ ਬੰਦਾ ਤਾਂ ਗੁਰੂ ਘਰ ਦੇ ਸਰੋਵਰ ਅਤੇ ਬੇਰੀ ਦੀ ਮਹਾਨਤਾ ਨੂੰ ਘਟਾ ਰਿਹਾ ਹੈ। ਇਹ ਜਰੂਰ ਕਿਸੇ ਏਜੰਸੀ ਦਾ ਬੰਦਾ ਹੋਵੇਗਾ ਕਈ ਤਾਂ ਏਥੋ ਤੱਕ ਵੀ ਆਖ ਦਿੰਦੇ ਹਨ ਕਿ ਇਸ ਤਰਾਂ ਦੀ ਦੁਬਿਧਾ ਪੈਦਾ ਕਰਨ ਵਾਲੇ ਲੇਖ ਲਿਖਣ ਦੇ ਬਦਲਦੇ ਤੈਨੂੰ ਪੈਸੈ ਮਿਲਦੇ ਹੋਣਗੇ ਵਗੈਰਾ ਵਗੈਰਾ। ਕਈ ਫੋਨ ਤੇ ਹੀ ਲੜਨ ਲੱਗ ਜਾਂਦੇ ਹਨ ਕਈ ਸਾਧ ਲਾਣੇ ਦੀਆਂ ਵੀ ਧਮਕੀਆਂ ਦਿੰਦੇ ਹਨ। ਪਰ ਮੈ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ ਉਚਤਾ ਨੂੰ ਵੰਗਾਰਨ ਵਾਲੇ ਹਰ ਸ਼ਰਾਰਤੀ ਮਨੁੱਖ,ਪ੍ਰਬੰਧਕ ਜਾ ਪੁਜਾਰੀ ਦਾ ਮੈ ਮੂੰਹ ਤੋੜ ਜਵਾਬ ਦੇ ਸਕਦਾ ਹਾਂ। ਗੁਰਦੁਆਰੇ ਗੁਰਮਤਿ ਦੇ ਸਕੂਲ ਹਨ ਨਾਂ ਕਿ ਕਿਸੇ ਇਸ਼ਟ ਦੀ ਪੂਜਾ ਕਰਨ ਦੇ ਅੱਡੇ। ਅੱਜ ਦੇ ਸਮੇਂ ਅੰਦਰ ਧਰਮ ਇੱਕ ਧੰਦਾ ਬਣ ਕੇ ਰਹਿ ਗਿਆ ਹੈ ਜਿਸ ਤੋਂ ਪੁਜਾਰੀ ਵਰਗ ਰੱਜ ਕੇ ਕਮਾਈ ਕਰ ਰਿਹਾ ਹੈ। ਬੇਰੀ ਨੂੰ ਦੁਖ ਭੰਜਨੀ ਬਣਾਉਣ ਲਈ ਬਿੱਪ੍ਰ ਨੇ ਝੂਠੀ ਕਹਾਣੀ ਘੜ੍ਹ ਲਈ ਅਤੇ ਗੁਰੂ ਇਤਿਹਾਸ ਨਾਲ ਜੋੜ ਦਿੱਤੀ। ਗੁਰੂ ਘਰ ਵਿੱਚ ਨਿਸ਼ਾਨ ਸਾਹਿਬ ਕਿਨਾਂ ਵੱਡਾ ਜਾਂ ਉਚਾ ਹੈ ਇਸ ਨਾਲ ਕੋਈ ਫਰਕ ਨਹੀ ਪੈਦਾ,ਸਰੋਵਰ ਜੇ ਸੰਗਤਾਂ ਜਿਆਦਾ ਆਉਦੀਆ ਹਨ ਤਾਂ ਵੱਡਾ ਬਣਾ ਲੈਣਾ ਚਾਹੀਦਾ ਹੈ ,ਗੁਰੂ ਸਾਹਿਬ ਜੀ ਦਾ ਰੁਮਾਲਾ ਦੋ ਸੋ ਦਾ ਹੈ ਜਾਂ ਦੋ ਲੱਖ ਦਾ ਹੈ ਕੋਈ ਫਰਕ ਨਹੀ ਪੈਦਾ ਕਹਿਣ ਤੋਂ ਭਾਵ ਜੇ ਗੁਰੂ ਘਰ ਵਿੱਚੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁਨਿਹਰੀ ਸਿਧਾਂਤ ਦੀ ਖੁਸ਼ਬੋ ਨਹੀ ਆ ਰਹੀ ਫੇਰ ਇਹਨਾ ਬਾਕੀ ਚੀਜਾਂ ਦੀ ਕੋਰੀ ਅਹਿਮੀਅਤ ਨਹੀ ਰਹਿ ਜਾਂਦੀ। ਗੁਰਬਾਣੀ ਵਿੱਚ ਅਨੇਕਾਂ ਹੀ ਫੁਰਮਾਨ ਹਨ ਜਿਥੇ ਗੁਰੂ ਦੇ ਗਿਆਨ ਨੂੰ ਹੀ ਸਰੋਵਰ ਆਖਿਆ ਗਿਆ ਹੈ ਜਿਵੇ "ਗੁਰੁ ਸਰਵਰੁ ਹਮ ਹੰਸ ਪਿਆਰੇ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ॥ ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ"॥ (ਪੰਨਾ 1027) ਹੋਰ ਵੇਖੋ "ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨਿ॥ ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ"॥ (ਪੰਨਾਂ 747) ਹੋਰ ਵੇਖੋ "ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ॥ ਸਿਖ ਹੰਸ ਸਰਵਰਿ ਇਕਠ ਹੋਏ ਸਤਿਗੁਰ ਕੈ ਹੁਕਮਾਵੈ"॥ ਅਜਿਹੇ ਅਨੇਕਾ ਹੀ ਫੁਰਮਾਨ ਗੁਰਬਾਣੀ ਵਿੱਚੋ ਪੜ੍ਹੇ ਜਾ ਸਕਦੇ ਹਨ ਜਿਥੇ ਗੁਰੂ ਸਾਹਿਬ ਜੀ ਨੇ ਇਹ ਸਾਰੇ ਦ੍ਰਿਸ਼ਟਾਂਤ ਕੇਵਲ ਸਾਨੂੰ ਸਮਝਾਉਣ ਲਈ ਦਿੱਤੇ ਹਨ। ਸਾਡੇ ਬਹੁਤ ਹੀ ਨਜਦੀਕ ਗੁਰਦੁਆਰਾ ਫਤਹਿਗੜ੍ਹ ਸਾਹਿਬ ਵਿੱਖੇ ਜਦੋਂ ਦਰਸ਼ਨ ਕਰਨ ਜਾਈਏ ਤਾਂ ਬਾਹਰ ਇੱਕ ਸ਼ਲੋਕ ਲਿਖਿਆ ਹੋਇਆ ਹੈ "ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨ ਕੀਜੈ॥ (ਅੰਗ1410) ਇਹ ਸ਼ਲੋਕ ਗੁਰੂ ਨਾਨਕ ਪਾਤਸ਼ਾਹ ਜੀ ਦਾ ਉਚਾਰਨ ਕੀਤਾ ਹੋਇਆ ਹੈ ਲੱਖਾਂ ਦੀ ਗਿਣਤੀ ਵਿੱਚ ਸੰਗਤਾ ਗੁਰੂ ਦਰਬਾਰ ਵਿੱਚ ਨਤਮਸਤਕ ਹੁੰਦੀਆ ਹਨ ਹੁਣ ਇਸ ਸ਼ਲੋਕ ਦਾ ਇਹ ਮਤਲਬ ਤਾਂ ਬਿਲਕੁਲ ਹੀ ਨਹੀ ਹੋ ਸਕਦਾ ਕਿ ਅਸੀ ਅਪਣਾ ਸਿਰ ਅਪਣੀ ਤਲੀ ਤੇ ਰੱਖ ਕੇ ਆਈਏ। ਸੋ ਅੰਤ ਵਿੱਚ ਮੈ ਅਪਣੇ ਸਾਰੇ ਹੀ ਵੀਰ ਭੈਣਾ ਨੂੰ ਇਹ ਬੇਨਤੀ ਕਰਾਂਗਾ ਕਿ ਅਸੀਂ ਅਪਣੇ ਸਹੀ ਇਤਿਹਾਸ ਦੀ ਪਛਾਣ ਵੀ ਤਾਂ ਹੀ ਕਰ ਸਕਦੇ ਹਾਂ ਜੇ ਸਾਨੂੰ ਗੁਰਬਾਣੀ ਗਿਆਨ ਦੀ ਸੋਝੀ ਹੈ। ਤੇ ਇਹ ਸੋਝੀ ਗੁਰੂ ਜੀ ਦੀ ਗੋਦੀ ਵਿੱਚ ਬੇਠ ਕੇ ਹੀ ਆਉਦੀ ਹੈ। ਸੋ ਆਉ ਮੇਰੇ ਵੀਰੋ ਆਪਾ ਸਾਰੇ ਗੁਰੂ ਜੀ ਦੀ ਗੋਦ ਵਿੱਚ ਬੈਠ ਕੇ ਗੁਰਬਾਣੀ ਨੂੰ ਸਮਝਣ ਦਾ ਅਨੰਦ ਮਾਣੀਏ ਤੇ ਅਪਣੇ ਸਹੀ ਇਤਿਹਾਸ ਨਾਲ ਜੁੜੀਏ।

**88475 46903**

**********

(14 ਸਤੰਬਰ ਜੋੜ ਮੇਲੇ 'ਤੇ)

## ਗੁਰੂ ਅਮਰਦਾਸ ਜੀ ਦੀ ਕਿਰਪਾ ਨਾਲ ਵੱਸਿਆ

# ਸ੍ਰੀ ਗੋਇੰਦਵਾਲ ਸਾਹਿਬ

**ਰਮੇਸ਼ ਬੱਗਾ ਚੋਹਲਾ**

ਸਿੱਖ ਧਰਮ ਸਮਾਜਿਕ ਸਰੋਕਾਰਾਂ ਨਾਲ ਜੁੜਿਆ ਹੋਣ ਕਾਰਨ ਸਮਾਜ ਦੀ ਬੇਹਤਰੀ/ਭਲਾਈ ਲਈ ਹਮੇਸ਼ਾਂ ਹੀ ਤੱਤਪਰ ਰਿਹਾ ਹੈ। ਸਰਬੱਤ ਦੇ ਭਲੇ ਨੂੰ ਆਪਣਾ ਮੁੱਖ ਮਨੋਰਥ ਮੰਨ ਕੇ ਚੱਲਣ ਵਾਲਾ ਇਹ ਧਰਮ ਆਪਣੀਆਂ ਵਿਲੱਖਣ ਵਿਸ਼ੇਸ਼ਤਾਈਆਂ ਕਾਰਣ ਦੁਨੀਆਂ ਦੇ ਬਾਕੀ ਧਰਮਾਂ ਨਾਲੋਂ ਕੁੱਝ ਵਿੱਥਾਂ ਵੀ ਰੱਖਦਾ ਹੈ। ਇਹ ਵਿੱਥਾਂ ਜਿਥੇ ਇਸ ਨੂੰ ਬਾਕੀ ਧਰਮਾਂ ਨਾਲੋਂ ਵੱਖਰਿਉਂਦੀਆਂ ਹਨ ਉੱਥੇ ਇਸ ਦੇ ਨਵੀਨ ਮੁਹਾਂਦਰੇ ਦੀ ਹਾਮੀ ਵੀ ਭਰਦੀਆਂ ਹਨ।

ਸਿੱਖ ਧਰਮ ਦੇ ਸ਼ੁਰੂਆਤੀ ਸਮੇਂ ਵਿਚ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਹਿੱਤ ਨਵੇਂ ਨਗਰਾਂ ਨੂੰ ਵਸਾਉਣਾ ਗੁਰੂ ਸਾਹਿਬਾਨ ਦੇ ਮਿਸ਼ਨ ਦਾ ਅਹਿਮ ਹਿੱਸਾ ਰਿਹਾ ਹੈ। ਤੀਸਰੇ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਦੀ ਵਿਸ਼ੇਸ਼ ਕਿਰਪਾ/ਘਾਲਣਾ ਨਾਲ ਵੱਸਿਆ ਇਤਿਹਾਸਕ ਨਗਰ ਸ੍ਰੀ ਗੋਇੰਦਵਾਲ ਸਾਹਿਬ ਸਿੱਖ ਸੰਗਤ ਵਿਚ ਸਤਿਕਾਰਯੋਗ ਸਥਾਨ ਰੱਖਦਾ ਹੈ। ਦਰਿਆ ਬਿਆਸ ਦੇ ਕਿਨਾਰੇ 'ਤੇ ਵੱਸੇ ਇਸ ਨਗਰ ਨੂੰ ਸਿੱਖੀ ਦਾ ਧੁਰਾ ਕਰਕੇ ਵੀ ਸਤਿਕਾਰਿਆ ਜਾਂਦਾ ਹੈ।

ਸ੍ਰੀ ਗੋਇੰਦਵਾਲ ਸਾਹਿਬ ਦੀ ਸਥਾਪਨਾ ਤੋਂ ਪਹਿਲਾਂ ਇਸ ਥਾਂ 'ਤੇ ਇੱਕ ਥੇਹ ਹੋਇਆ ਕਰਦਾ ਸੀ ਜਿਸ ਦੇ ਮਾਲਕ ਖੱਤਰੀ ਗੋਂਦੇ ਮਰਵਾਹੇ ਦੇ ਵਡੇਰੇ ਸਨ। ਆਪਣੇ ਵਡੇਰਿਆਂ ਦੀ ਯਾਦ ਨੂੰ ਸਦੀਵੀਂ ਬਣਾਉਣ ਹਿੱਤ ਗੋਂਦਾ ਚਾਹੁੰਦਾ ਸੀ ਕਿ ਇਸ ਸਥਾਨ 'ਤੇ ਇੱਕ ਨਗਰ ਵੱਸ ਜਾਵੇ ਪਰ ਇਹ ਉਸ ਦੀ ਸਿਰਫ ਇੱਕ ਚਾਹਤ ਹੀ ਸੀ ਜਿਸ ਨੂੰ ਅਮਲੀ ਜਾਮਾ ਪਹਿਨਾਉਣਾ ਉਸ ਦੇ ਵੱਸ ਦੀ ਗੱਲ ਨਹੀਂ ਸੀ। ਨਵਾਂ ਨਗਰ ਵਸਾਉਣ ਲਈ ਇੱਕ ਉੱਚੀ,ਸੁੱਚੀ ਅਤੇ ਸਾਂਝੀ ਪਹੁੰਚ ਦੀ ਲੋੜ ਸੀ ਜਿਹੜੀ ਉਸ ਵਕਤ ਗੋਂਦੇ ਕੋਲ ਨਾ ਹੋ ਕੇ ਕੇਵਲ ਗੁਰੂ ਸਾਹਿਬ ਅਤੇ ਉਨ੍ਹਾਂ ਦੀ ਸੰਗਤ ਕੋਲ ਮੌਜੂਦ ਸੀ। ਆਪਣੇ ਆਪ ਨੂੰ ਅਸਮਰੱਥ ਜਾਣ ਕੇ ਗੋਂਦਾ ਖੱਤਰੀ ਗੁਰੂ ਅੰਗਦ ਸਾਹਿਬ ਦੀ ਸ਼ਰਨ ਵਿਚ ਆ ਗਿਆ ਅਤੇ ਉਸ ਥੇਹ ਉਪਰ ਨਵਾਂ ਨਗਰ ਵਸਾਉਣ ਦੀ ਜੋਦੜੀ ਕਰਨ ਲੱਗਾ। ਗੋਂਦਾ ਇਹ ਗੱਲ ਭਲੀ-ਭਾਂਤ ਜਾਣਦਾ ਸੀ ਕਿ ਗੁਰੂ ਸਾਹਿਬ ਦਾ ਹੁਕਮ ਸਿੱਖ-ਸੰਗਤ ਲਈ (2) ਇਲਾਹੀ ਹੁਕਮ ਦੇ ਬਰਾਬਰ ਹੁੰਦਾ ਹੈ ਜਿਹੜਾ ਬਹੁਤੀਆਂ ਹਾਲਤਾਂ ਵਿਚ ਪ੍ਰਵਾਨ ਚੜ੍ਹਕੇ ਹੀ ਰਹਿੰਦਾ।

ਗੁਰਮਿਤ ਦੇ ਨਜ਼ਰੀਏ ਤੋਂ ਵਿਚਾਰਦਿਆਂ ਗੁਰੂ ਅੰਗਦ ਦੇਵ ਜੀ ਨੇ ਗੋਂਦੇ ਮਰਵਾਹੇ ਦੀ ਬੇਨਤੀ ਨੂੰ ਪ੍ਰਵਾਨ ਕਰ ਲਿਆ। ਕਿਉਂਕਿ ਦਰਿਆ ਦੇ ਕੰਢੇ 'ਤੇ ਹੋਣ ਦੇ ਨਾਲ-ਨਾਲ ਇਹ ਥਾਂ ਦਿੱਲੀ ਤੋਂ ਲਾਹੌਰ ਨੂੰ ਜਾਣ ਵਾਲੇ ਸ਼ਾਹੀ ਮਾਰਗ ਨਾਲ ਵੀ ਲੱਗਦੀ ਸੀ ਜਿੱਥੇ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਦਾ ਇੱਕ ਸੋਹਣਾ ਕੇਂਦਰ ਬਣ ਸਕਦਾ ਸੀ। ਇਸ ਆਸ਼ੇ ਦੀ ਪੂਰਤੀ ਲਈ ਗੁਰੂ ਅੰਗਦ ਦੇਵ ਜੀ ਨੇ ਬਾਬੇ ਅਮਰਦਾਸ ਜੀ ਚੋਣ ਕੀਤੀ ਅਤੇ ਉਨ੍ਹਾਂ ਨੂੰ ਨਵਾਂ ਨਗਰ ਵਸਾਉਣ ਦੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਸੰਭਾਲ ਦਿੱਤੀ। ਗੁਰੂ ਸਾਹਿਬ ਨੇ ਬਾਬਾ ਜੀ ਨੂੰ ਇਹ ਵੀ ਹੁਕਮ ਕੀਤਾ ਕਿ ਨਗਰ ਤਿਆਰ ਕਰਕੇ ਆਪਣੇ ਪਿੰਡ ਬਾਸਰਕੇ ਤੋਂ ਆਪਣੇ ਅੰਗਾਂ-ਸਾਕਾਂ ਅਤੇ ਨਿਕਟਵਰਤੀਆਂ ਨੂੰ ਲਿਆ ਕੇ ਇਸ ਨਵੇਂ ਨਗਰ (ਗੋਇੰਦਵਾਲ ਸਾਹਿਬ) ਵਿਚ ਵਸਾਉਣਾ ਕਰੋ। ਇਹ ਹੁਕਮ ਸੰਮਤ 1603 (1546 ਈ.) ਵਿਚ ਕੀਤਾ ਗਿਆ ਸੀ।

ਗੁਰੂ ਅੰਗਦ ਦੇਵ ਜੀ ਦਾ ਹੁਕਮ ਪਾ ਕੇ ਬਾਬਾ ਅਮਰਦਾਸ ਜੀ ਨੇ ਨਵੇਂ ਨਗਰ ਦੀ ਮੋੜੀ ਗੱਡ ਦਿੱਤੀ। ਬਾਬਾ ਜੀ ਦੀ ਵਿਸ਼ੇਸ਼ ਨਿਗਰਾਨੀ ਅਤੇ ਸੰਗਤ ਦੇ ਭਰਪੂਰ ਸਹਿਯੋਗ ਇਹ ਨਵਾਂ ਨਗਰ ਕੁੱਝ ਕੁ ਸਮੇਂ ਵਿਚ ਹੀ ਬਣ ਕੇ ਤਿਆਰ ਹੋ ਗਿਆ, ਜਿਸ ਦਾ ਨਾਮ ਗੋਇੰਦਵਾਲ ਸਾਹਿਬ ਰੱਖਿਆ ਗਿਆ। ਗੋਇੰਦਵਾਲ ਸਾਹਿਬ ਦੇ ਬਣ ਜਾਣ ਤੋਂ ਬਾਅਦ (ਗੁਰੂ) ਅਮਰਦਾਸ ਜੀ ਨੇ ਆਪਣੇ ਜੱਦੀ ਪਿੰਡ ਬਾਸਰਕੇ ਤੋਂ ਆਪਣੇ ਪਰਿਵਾਰ ਅਤੇ ਹੋਰ ਨੇੜਤਾ ਵਾਲਿਆਂ ਨੂੰ ਲਿਆ ਕੇ ਇਸ ਨਗਰ ਵਿਚ ਵਸਾਉਣਾ ਸ਼ੁਰੂ ਕਰ ਦਿੱਤਾ।

ਸ੍ਰੀ ਗੋਇੰਦਵਾਲ ਸਾਹਿਬ ਦਰਿਆ ਬਿਆਸ ਦੇ ਕੰਢੇ 'ਤੇ ਸਥਿਤ ਹੋਣ ਕਰਕੇ ਪਹਿਲਾਂ ਸਿੱਖ-ਸੰਗਤ ਦੇ ਲਈ (ਸਰੋਵਰ ਦੇ ਰੂਪ ਵਿਚ) ਪਾਣੀ ਦੀ ਲੋੜ ਮਹਿਸੂਸ ਹੀ ਨਾ ਹੋਈ। 6-7 ਸਾਲ ਤੱਕ ਇਹ ਲੋੜ ਇੱਕ ਸਾਂਝੇ ਖੂਹ ਤੋਂ ਹੀ ਪੂਰੀ ਕਰ ਲਈ ਗਈ। ਪਰ ਜਦੋਂ ਗੋਂਦੇ ਅਤੇ ਉਸ ਦੇ ਸਾਥੀਆਂ ਵੱਲੋਂ ਸੰਗਤ ਨਾਲ ਛੇੜਖਾਨੀ ਕੀਤੀ ਗਈ ਤਾਂ ਗੁਰੂ ਅਮਰਦਾਸ ਜੀ ਨੇ ਸੰਗਤ ਦੀ ਸਹੂਲਤ ਲਈ ਪਾਣੀ ਦੇ ਵੱਖਰੇ ਪ੍ਰਬੰਧ ਦਾ ਫ਼ੈਸਲਾ ਕਰ ਲਿਆ

ਇਸ ਫ਼ੈਸਲੇ ਤਹਿਤ ਗੁਰੂ ਸਾਹਿਬ ਨੇ ਲੋੜੀਂਦੀ ਜਮੀਨ ਮੁੱਲ ਖ੍ਰੀਦ ਕੇ ਸਮੰਤ 1616 ਨੂੰ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ (ਅਰਦਾਸ ਕਰਕੇ) ਬਾਉਲੀ ਦਾ ਟੱਪ ਲਗਾ ਦਿੱਤਾ। ਭਾਵੇਂ ਸ੍ਰੀ ਗੋਇੰਦਵਾਲ ਸਾਹਿਬ ਦਰਿਆ ਬਿਆਸ ਦੇ ਕਿਨਾਰੇ 'ਤੇ ਵੱਸਿਆ ਹੋਣ ਕਰਕੇ ਇੱਥੇ ਪਾਣੀ ਦੀ ਕੋਈ ਕਿਲਤ ਨਹੀਂ ਸੀ ਪਰ ਬਾਉਲੀ ਸਾਹਿਬ ਦੇ ਨਿਰਮਾਣ ਪਿੱਛੇ ਗੁਰੂ ਅਮਰਦਾਸ ਪਾਤਸ਼ਾਹ ਦਾ ਇੱਕ ਮਹਾਨ ਉਦੇਸ਼ ਸੀ। ਇਸ ਉਦੇਸ਼ ਦੀ ਜੜ੍ਹ ਸਿੱਖੀ ਦੇ ਉਸ ਸਿਧਾਂਤ ਨਾਲ ਜੁੜੀ ਹੋਈ ਹੈ ਜਿਹੜਾ ਕਹਿੰਦਾ ਹੈ 'ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ'। ਇਸ ਤੋਂ ਪਹਿਲਾਂ (ਮਨੁਸਿਮ੍ਰਤੀ ਦੇ ਮੁਤਾਬਿਕ) ਵਗਦੇ ਪਾਣੀ ਦੀ ਵਰਤੋਂ ਦਾ ਸਭ ਤੋਂ ਪਹਿਲਾ ਅਧਿਕਾਰ ਬ੍ਰਾਹਮਣ ਦਾ, ਫਿਰ ਖੱਤਰੀ ਦਾ, ਫਿਰ ਵੈਸ਼ ਦਾ ਸੀ ਅਤੇ ਸਭ ਤੋਂ ਅਖੀਰ ਵਿਚ ਇਸ (ਤਿੰਨ ਧਿਰਾਂ ਦੇ ਜੂਠੇ) ਪਾਣੀ ਦੀ ਵਰਤੋਂ ਸ਼ੂਦਰ ਕਰ ਸਕਦਾ ਸੀ। ਗੁਰੂ ਸਾਹਿਬ ਇਸ ਮਨੁੱਖੀ ਵਿਤਕਰੇ ਨੂੰ ਸਦੀਵੀਂ ਤੌਰ 'ਤੇ ਖ਼ਤਮ ਕਰਕੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਵਿਚਾਰ ਨੂੰ ਦ੍ਰਿੜ ਕਰਵਾਉਣਾ ਚਾਹੁੰਦੇ ਸਨ। ਇਸ ਤਰ੍ਹਾਂ ਆਪਣੇ ਉੱਚੇ, ਸੁੱਚੇ ਅਤੇ ਮਾਨਵ ਹਿੱਤਕਾਰੀ ਉਦੇਸ਼ ਦੀ ਪੂਰਤੀ ਲਈ ਤੀਸਰੇ ਨਾਨਕ ਨੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦੀ ਰਚਨਾ ਕਰਵਾਈ। ਇਸ ਮਹਾਨ ਕਾਰਜ ਲਈ ਗੁਰੂ ਜੀ ਨੇ ਬਾਬਾ ਬਕਾਲਾ ਨਿਵਾਸੀ ਭਾਈ ਸਧਾਰਣ (ਜੋ ਕਿ ਇੱਕ ਮਿਸਤਰੀ ਸਿੱਖ ਸੀ) ਦੀ ਵਿਸ਼ੇਸ਼ ਸੇਵਾ ਲਈ। ਸਿੱਖਾਂ ਵਾਸਤੇ ਇਹ ਪਹਿਲਾ ਤੀਰਥ ਸਥਾਨ ਸੀ ਜਿਸ ਦਾ ਨਿਰਮਾਣ ਗੁਰੂ ਜੀ ਨੇ ਆਪ ਆਰੰਭ ਕਰਵਾਇਆ ਅਤੇ ਇਸ ਦੀ ਤਿਆਰੀ ਲਈ ਲਗਭਗ ਛੇ ਸਾਲ ਦਾ ਸਮਾਂ ਲੱਗਾ। ਬਾਉਲੀ ਸਾਹਿਬ ਦਾ ਬਣਨਾ ਜਿਥੇ ਉਸ ਸਮੇਂ ਦੇ ਜਾਤੀ ਵੰਡ-ਵਿਤਕਰੇ ਉਪਰ ਇੱਕ ਕਰਾਰੀ ਅਤੇ ਵਿਹਾਰੀ ਚੋਟ ਸੀ, ਉਥੇ ਗੁਰੂਕਿਆਂ ਦੇ ਉਸ ਪੱਖ ਨੂੰ ਵੀ ਪੂਰਦੀ ਸੀ ਜਿਹੜਾ 'ਮਾਨਸ ਕੀ ਜਾਤ ਸਭੇ ਏਕੈ ਪਹਿਚਾਨਬੋ' ਦੇ ਮਹਾਂਵਾਕ ਨਾਲ ਜੁੜਿਆ ਹੋਇਆ ਹੈ।

ਮਿਥੇ ਹੋਏ ਪ੍ਰੋਗਰਾਮ ਮੁਤਾਬਿਕ ਗੁਰੂ ਅਮਰਦਾਸ ਜੀ ਨੇ ਇਸ ਬਾਉਲੀ ਤੱਕ ਪਹੁੰਚ ਕਰਨ ਲਈ ਚੌਰਾਸੀ ਪੌੜੀਆਂ ਬਣਵਾਈਆਂ ਅਤੇ ਨਾਲ ਹੀ ਇਹ ਵਾਕ ਵੀ ਕਰ ਦਿੱਤਾ ਕਿ ਜੇਕਰ ਇਸ ਬਾਉਲੀ 'ਤੇ ਕੋਈ ਸ਼ਰਧਾਵਾਨ (ਚਾਹੇ ਉਹ ਕਿਸੇ ਵੀ ਧਰਮ, ਵਰਣ, ਜਾਤ ਅਤੇ ਨਸਲ ਨਾਲ ਸੰਬੰਧਤ ਹੋਵੇ) ਪੂਰੀ ਸ਼ਰਧਾ-ਭਾਵਨਾ ਨਾਲ ਜੁਪ ਜੀ ਸਾਹਿਬ ਦਾ ਪਾਠ ਅਤੇ ਇਸ਼ਨਾਨ ਕਰੇਗਾ ਉਹ ਆਪਣੇ ਲੋਕ ਅਤੇ ਪ੍ਰਲੋਕ ਨੂੰ ਸੁੰਵਾਰਨ ਵਿਚ ਸਫ਼ਲ ਹੋਵੇਗਾ। ਉਸ ਸਮੇਂ ਤੋਂ ਹੀ ਗੁਰੂ ਨਾਨਕ ਨਾਮ-ਲੇਵਾ ਸੰਗਤ ਇਸ ਬਾਉਲੀ ਵਿਚ ਪਾਠ ਅਤੇ ਇਸ਼ਨਾਨ ਕਰਕੇ ਆਤਮਿਕ ਆਨੰਦ ਪ੍ਰਾਪਤ ਕਰਦੀ ਆ ਰਹੀ ਹੈ।

**9463132719**

*********

## ਅਵਤਾਰ ਸਿੰਘ ਮਹਿਤਪੁਰੀ ਜੀ ਦਾ ਕਹਾਣੀ ਸੰਗ੍ਰਹਿ



# 'ਅਧੂਰਾ ਸਫ਼ਰ'

*ਗੁਰਬਖਸ਼ ਸਿੰਘ ਸੈਣੀ*

ਉਤਰੀ ਭਾਰਤ ਵਿੱਚ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਬਚਪਨ ਤੋਂ ਸੰਘਰਸ਼-ਸੀਲ ਸ੍ਰ. ਅਵਤਾਰ ਸਿੰਘ ਮਹਿਤਪੁਰੀ ਸਾਹਿਤ ਦੇ ਖੇਤਰ ਵਿਚ ਕਿਸੇ ਵੀ ਜਾਣ-ਪਹਿਚਾਣ ਦਾ ਮੁਥਾਜ ਨਹੀਂ। ਕਾਲਜ ਵਿਚ ਪੜ੍ਹਦਿਆਂ ਹੀ ਉਨਾਂ ਨੇ ਪਤ੍ਰਿਕਾ ਦੀ ਸੰਪਾਦਨਾ ਦਾ ਹੁਨਰ ਸਿਖ ਲਿਆ ਸੀ। ਤੇ ਕਾਲਜ ਵਿਚ ਛਪਦੇ ਮੈਗਜੀਨ ਦੇ ਸੰਪਾਦਕ ਬਣ ਗਏ ਸਨ। ਇਸ ਪਿੱਛੋਂ ਉਨਾਂ ਨੇ ਕਦੇ ਪਿੱਛੇ ਮੁੜ ਕੇ ਨਹੀਂ ਦੇਖਿਆ ਤੇ ਲਗਾਤਾਰ ਉਨਾਂ ਦੇ ਲੇਖ, ਕਹਾਣੀਆਂ ਵੱਖ-ਵੱਖ ਰਸਾਲਿਆਂ, ਅਖਬਾਰਾਂ ਵਿੱਚ ਛਪਦੇ ਰਹੇ ਤੇ ਵਾਹਵਾ ਅਤੇ ਪ੍ਰਸੰਸ਼ਾ ਹਾਸਲ ਕਰਦੇ ਰਹੇ। ਉਹ ਕਹਾਣੀ ਦਰਬਾਰਾਂ ਤੇ ਕਵੀ ਦਰਬਾਰਾਂ ਦੀ ਸ਼ਾਨ ਬਣਦੇ ਰਹੇ। ਉਹ ਪੰਜਾਬੀ ਤੇ ਪੰਜਾਬੀਅਤ ਨੂੰ ਰੱਜ ਕੇ ਦਿਲੋਂ ਪਿਆਰ ਕਰਨ ਵਾਲੇ ਮਿਲਣਸਾਰ ਤੇ ਮਿਠੜੇ ਬੋਲਾਂ ਦੇ ਮਾਲਕ ਹਨ ਇਸੇ ਲਈ ਉਹ ਕਾਲਜ ਸਮੇਂ ਦੀ ਪਤ੍ਰਿਕਾ 'ਦੀ ਨਿਊ ਪੈਡਾਗੋਗ, ਤੇ ਕਾਲਜ ਦੀ ਸਿੱਖਿਆ ਪੂਰੀ ਕਰਨ ਉਪਰੰਤ "ਭਾਈ ਦਿੱਤ ਸਿੰਘ ਪਤ੍ਰਿਕਾ" (2010-2018) ਤੱਕ ਤੇ "ਸੈਣੀ ਦੁਨੀਆ ਪਤ੍ਰਿਕਾ ਦੇ 2015 ਤੋਂ ਸੰਪਾਦਕ ਚਲੇ ਆ ਰਹੇ ਹਨ। ਉਹ "ਵਿਸ਼ਵ ਪੰਜਾਬੀ ਪ੍ਰਚਾਰ ਸਭਾ ਦੇ ਜਨਰਲ ਸਕੱਤਰ ਦੇ ਅਹੁਦੇ ਤੇ ਬਿਰਾਜਮਾਨ ਹਨ ਅਤੇ ਸ਼੍ਰੋਮਣੀ ਅਕਾਲੀ ਦਲ ਚੰਡੀਗੜ੍ਹ ਦੇ ਪ੍ਰੈੱਸ ਸਕੱਤਰ ਹਨ ਤੇ ਕਾਫੀ ਪ੍ਰਸਿੱਧੀ ਹਾਸਲ ਕਰ ਚੁੱਕ ਹਨ। ਉਹ ਹੁਣ ਤੱਕ 5 ਪੁਸਤਕਾਂ ਦੀ ਸਾਂਝੀ ਸੰਪਾਦਨਾ ਕਰ ਚੁੱਕੇ ਹਨ।

ਹੱਥਲੀ ਪੁਸਤਕ "ਅਧੂਰਾ ਸਫ਼ਰ" ਉਨ੍ਹਾਂ ਦਾ ਪਹਿਲਾ ਕਹਾਣੀ ਸੰਗ੍ਰਹਿ ਹੈ। ਇਸ ਪੁਸਤਕ ਵਿਚ 12 ਕਹਾਣੀਆਂ ਹਨ ਇਨ੍ਹਾਂ ਨੂੰ ਪੜ੍ਹਣ ਦਾ ਮੈਨੂੰ ਜੱਦ ਸੁਭਾਗ ਪ੍ਰਾਪਤ ਹੋਇਆਂ ਤਾਂ ਮੈਂ ਚਾਹ ਦਾ ਕੱਪ ਪੀਂਦਾ ਪੀਂਦਾ ਕਹਾਣੀਆਂ ਪੜਨ ਵਿਚ ਇਨਾਂ ਮਸਤ ਹੋਇਆ ਕਿ ਇਹ ਸਾਰੀਆਂ ਕਹਾਣੀਆਂ ਮੈਂ ਇਕ ਹੀ ਬੈਠਕ ਵਿੱਚ ਪੜ੍ਹ ਲਈਆਂ। ਮੈਨੂੰ ਉਨ੍ਹਾਂ ਦਾ ਇਹ ਪਲੇਠੀ ਕਹਾਣੀ ਸੰਗ੍ਰਹਿ ਮਹਿਸੂਸ ਹੀ ਨਹੀਂ ਹੋਇਆ ਇਸ ਤਰ੍ਹਾਂ ਜਾਪਿਆ ਕਿ ਇਸ ਪਲੇਠੀ ਕਹੇ ਜਾਂਦੇ ਕਹਾਣੀ ਸੰਗ੍ਰਹਿ ਤੋਂ ਪਹਿਲਾਂ ਜਿਸ ਤਰ੍ਹਾਂ ਕਈ ਕਹਾਣੀ ਸੰਗ੍ਰਹਿ ਪੰਜਾਬੀ ਮਾਂ ਬੋਲੀ ਦੀ ਝੋਲੀ ਵਿਚ ਪਾ ਚੁੱਕੇ ਹੋਣ।

ਉਨਾਂ ਦੀ ਟਾਈਟਲ ਕਹਾਣੀ 'ਅਧੂਰਾ ਸਫ਼ਰ" ਤੇ "ਅਤੀਤ ਦਾ ਪ੍ਰਛਾਵਾਂ" ਪਾਠਕਾਂ ਦੀ ਰੂਹ ਨੂੰ ਝੰਜੋੜ ਕੇ ਰੱਖ ਦਿੰਦੀਆਂ ਹਨ ਕਹਾਣੀ ਸਿਰਜਣਾ ਇਕ ਕਲਾ ਹੈ ਅਤੇ ਮਹਿਤਪੁਰੀ ਸਾਹਿਬ ਇਸਦੇ ਮਾਹਿਰ ਹਨ।

"ਲੂਟੇ ਦੀ ਫਲਵਾੜੀ" ਕਹਾਣੀ ਵਿੱਚ ਦੀਆਂ ਵੰਨਗੀਆਂ ਦਾ ਇਸ ਤਰ੍ਹਾਂ ਜ਼ਿਕਰ ਕਰਦੇ ਹਨ ਤੇ ਪ੍ਰਤੀਤ ਹੁੰਦਾ ਹੈ ਕਿ ਉਹ ਇਕ ਕਹਾਣੀਕਾਰ ਨਾ ਹੋ ਕੇ ਇਕ ਵੱਡਾ ਬਾਗਵਾਨ ਹੋਵੇ ਤੇ ਮਾਲੀਆਂ ਦਾ ਉਸਤਾਦ। ਇਕ ਵੰਨਗੀ ਵੇਖੋ- "ਤੇ ਬਸ ਚਲ ਪਈ" ਕਹਾਣੀ ਗਰੀਬਾਂ ਦਾ ਮਿਹਨਤ ਕਰਕੇ ਖਾਣਾ ਅਤੇ ਜ਼ਮੀਰ ਨੂੰ ਕਾਇਮ ਰੱਖਣਾ ਸਮੇਂ ਦੀ ਹਕੀਕਤ ਦਰਸਾਉਂਦੀ ਹੈ। ਮਹਿਤਪੁਰੀ ਜੀ ਦੀਆਂ ਕਹਾਣੀਆਂ ਸ਼ੁੱਧ ਤੇ ਆਮ ਪਾਠਕ ਦੀ ਸਮਝ ਵਿੱਚ ਆਉਣ ਵਾਲੀ ਭਾਸ਼ਾ ਵਿਚ ਹਨ ਤੇ ਪਾਠਕ ਕਹਾਣੀ ਦੇ ਨਾਲ ਨਾਲ ਚਲਦਾ ਹੈ ਤੇ ਦਿਲਚਸਪੀ ਲੈਂਦਾ ਹੈ। ਕਹਾਣੀਆਂ ਦਾ ਵਿਸ਼ਾ ਵਸਤੂ ਸਮਾਜਿਕ ਹੈ ਤੇ ਪਾਤਰ ਜੋ ਆਮ ਵਿਅਕਤੀ ਸਾਡੇ ਸਮਾਜ ਦਾ ਹਿੱਸਾ ਹਨ ਦੀ ਉਸਾਰੀ ਬਹੁਤ ਹੀ ਸ਼ਲਾਘਾਯੋਗ ਹੈ, ਮਹਿਤਪੁਰੀ ਨੇ ਆਪਣੀਆਂ ਕਹਾਣੀਆਂ ਰਾਹੀਂ ਸਮਾਜ ਦੇ ਹਰ ਵਰਗ ਦੇ ਪਾਠਕਾਂ ਦੇ ਦਿਲ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ। ਉਨਾਂ ਨੇ ਆਪਣੇ ਚੌਗਿਰਦੇ ਵਿਚ ਵਾਪਰਦੀਆਂ ਘਟਨਾਵਾਂ ਨੂੰ ਆਪਣੀਆਂ ਕਹਾਣੀਆਂ ਦਾ ਵਿਸ਼ਾ ਬਣਾ ਕੇ ਪਾਤਰਾਂ ਰਾਹੀਂ ਦਰਸਾਇਆ ਹੈ ਤੇ ਪਾਠਕਾਂ ਦੇ ਸੁਭਾਅ ਨੂੰ ਵੀ ਸਹੀ ਰੂਪ ਵਿਚ ਸਿਰਜਿਆ ਹੈ। ਉਨ੍ਹਾਂ ਨੇ ਸਮਾਜ ਦੇ ਠੇਕੇਦਾਰਾਂ ਨੂੰ ਪਾਤਰ ਬਣਾ ਕੇ ਉਨ੍ਹਾਂ ਦੀ ਸਹੀ ਪਹਿਚਾਣ ਆਪਣੀ ਕਹਾਣੀ 'ਮਹਾਤਮਾ' ਵਿੱਚ ਇਕ ਵਿਅੰਗ ਕੱਸਿਆ ਹੈ ਤੇ ਇਨ੍ਹਾਂ ਰਹਿਬਰਾਂ ਤੇ ਕਰਾਰੀ ਚੋਟ ਮਾਰੀ ਹੈ। ਉਨ੍ਹਾਂ ਕੋਲ ਕਿਸੇ ਵੀ ਛੋਟੀ ਜਾਂ ਵੱਡੀ ਗੱਲ ਨੂੰ ਵਿਅੰਗਮਈ ਜਾਂ ਯਥਾਰਥਵਾਦੀ ਦ੍ਰਿਸ਼ਟੀ ਰਾਹੀਂ ਉਭਾਰਨ ਦੀ ਸੋਚ ਹੈ। ਪੁਸਤਕ ਵਿਚਲੀਆਂ ਕੁਝ ਕਹਾਣੀਆਂ ਉਨਾਂ ਦੇ ਨਿੱਜੀ ਜੀਵਨ ਤਜਰਵੇ ਜਾਂ ਜੀਵਨ ਪੈਂਡੇ ਵਿਚਲੇ ਯਾਦਗਰੀ ਪਲਾਂ ਨੂੰ ਬਿਆਨ ਕਰਦੀਆਂ ਪ੍ਰਤੀਤ ਹੁੰਦੀਆਂ ਹਨ। ਸਮਕਾਲੀ ਤੇ ਤਤਕਾਲੀ ਸਮਾਜ ਦਾ ਗਰੂਰ ਤੇ ਨੰਗਾ ਸੱਚ ਇਨ੍ਹਾਂ ਵਿਚ ਬਿਆਨਿਆ ਗਿਆ ਹੈ।

ਅਵਤਾਰ ਸਿੰਘ ਮਹਿਤਪਰੀ ਜੀ ਨੂੰ ਦਿਲੀਂ ਮੁਬਾਰਕ ਪੇਸ਼ ਕਰਦਾ ਹੋਇਆ ਆਸ ਕਰਦਾ ਹਾਂ ਕਿ ਉਹ ਆਪਣੀ ਕਲਮ ਦੀ ਕਰਾਮਾਤ ਨੂੰ ਜਾਰੀ ਰੱਖਣਗੇ ਤੇ ਇਸ ਅਧੂਰੇ ਸਫ਼ਰ ਨੂੰ ਪੂਰਾ ਕਰਨਗੇ।



# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਚਿੱਟੇ ਮੌਤ ਦਿੱਤੀ ❀

'ਚਿੱਟੇ' ਮੌਤ ਦਿੱਤੀ, ਚਿੱਟਾ ਕਫ਼ਨ ਦਿੱਤਾ,
ਕਿਉਂ ਫਿਰ 'ਚਿੱਟੇ' ਨੂੰ ਅਸੀਂ ਪਸੰਦ ਕਰੀਏ?
ਕਿਸੇ ਘਰ ਵਿੱਚ 'ਚਿੱਟਾ' ਨਾ ਵੜ ਸਕੇ,
ਏਹਦੇ ਰਾਹ ਵਿੱਚ ਪੱਕੀ ਹੁਣ ਕੰਧ ਕਰੀਏ?
ਯਾਰੀ 'ਚਿੱਟੇ' ਨਾਲ ਲਾਈ ਪੰਜਾਬੀਆਂ ਨੇ,
ਏਸ ਯਾਰੀ ਨੂੰ ਤੋੜੀਏ, ਬੰਦ ਕਰੀਏ।
ਕਿਉਂ ਕੈਲਵੀ ਸਿਵਿਆਂ ਦੇ ਰਾਹ ਪਏ ਹਾਂ?
ਮੁੜੀਏ ਜ਼ਿੰਦਗੀ ਵੱਲ, ਅਨੰਦ ਕਰੀਏ!

----- 0 -----

### ❀ ਸੁਰਗ ਦੀ ਚਾਬੀ ❀

ਚੇਲੇ ਆਖਿਆ:- ਆਏ ਸ਼ਰਧਾਲੂਆਂ ਨੂੰ
ਮੁਕਤੀ ਮਿਲੇ ਏਥੇ, ਸਸਤੇ ਰੇਟ ਦੀ ਏ!
ਬਾਬਾ ਬੋਰੇਸ਼ਾਹ, ਦੇਂਦੇ ਔਸ਼ਧੀ ਉਹ,
ਦੁੱਖ ਦਰਦ ਜੋ ਸਾਰੇ ਸਮੇਟਦੀ ਏ।
ਸੱਚ ਆਖਦਾ ਮੇਰਾ ਯਕੀਨ ਕਰਨਾ
ਲੱਛਮੀ ਉਨ੍ਹਾਂ ਦੇ ਕਦਮਾਂ 'ਚ ਲੇਟਦੀ ਏ।
ਭਾਵੇਂ ਕੈਲਵੀ ਤੋਂ ਜਾ ਕੇ ਪੁੱਛ ਲੈਣਾ,
ਚਾਬੀ ਬਾਬੇ ਕੋਲ ਸੁਰਗਾਂ ਦੇ ਗੇਟ ਦੀ ਏ!

----- 0 -----

### ❀ ਡੀਗਾਂ ❀

ਸੁਧਾਰ ਘਰ ਜੇ ਨਹੀਂ ਸੁਧਾਰ ਸਕਦੇ,
ਕਿਸ ਗੱਲ ਦੀਆਂ ਡੀਂਗਾਂ ਫਿਰ ਮਾਰਦੇ ਹੋ?
ਸੇਵਾ ਥੋੜ੍ਹੀ ਤੇ ਆਕੜ ਪਹਾੜ ਜੇਡੀ,
ਭੋਲੇ ਲੋਕਾਂ ਨੂੰ ਰਾਤ ਦਿਨ ਚਾਰਦੇ ਹੋ?
ਸਿਹਤ, ਸਿੱਖਿਆ ਰੁਜ਼ਗਾਰ ਦਾ ਹਾਲ ਮੰਦਾ,
ਨਸ਼ਾ ਤਸਕਰ ਤੇ ਡਾਕੂ ਪੁਚਕਾਰਦੇ ਹੋ।
ਕਿਸੇ ਬੋਰੀ ਵਿੱਚ ਦਾਣਾ ਨਹੀਂ ਇਕ ਪਾਇਆ
ਫੜ ਫੜ 'ਕੈਲਵੀ' ਖਾਲੀ ਖਲਿ ਹਾਰਦੇ ਹੋ।

----- 0 -----

### ❀ ਸਾਡੀ ਬਹਾਦਰੀ ਕੀ? ❀

ਸਿਆਸਦਾਨ ਅਫਸਰ, ਨਾਲ ਰਲੇ ਤਸਕਰ,
ਖਾਕੀ ਵਰਦੀ ਵੀ ਰਲੀ ਗੱਠਜੋੜ ਹੋਇਆ।
ਹਾਹਾਕਾਰ ਮੱਚੀ, ਕੂਕ ਗਈ ਅੰਬਰੀਂ
ਹੰਝੂ ਮਾਵਾਂ ਦੇ ਵਗੇ, ਨਾ ਰੋੜ੍ਹ ਹੋਇਆ।
ਗਲੀ ਗਲੀ ਵਿੱਚ ਨਸ਼ੇ ਨੇ ਨਾਚ ਕੀਤਾ,
ਕਿਸੇ ਸੂਰਮੇ ਤੋਂ ਇਹ ਨਾ ਤੋੜ ਹੋਇਆ।
ਕੀ ਏ ਸਾਡੀ ਬਹਾਦਰੀ ਕੈਲਵੀ ਜੀ?
ਮੂੰਹ ਸਾਥੋਂ ਨਾ ਏਸ ਦਾ ਮੋੜ ਹੋਇਆ।

----- 0 -----

### ❀ ਨਹੁੰ ਮਾਸ ਦਾ ਰਿਸ਼ਤਾ ❀

ਝੋਨਾ ਕਣਕ ਬੀਜੋ, ਭਰੋ ਢਿੱਡ ਸਭ ਦਾ,
ਤੁਸੀਂ ਸੂਰਮੇ, ਕਿਰਤੀ ਹੋ ਮਹਾਂਦਾਨੀ
ਲੜੋ ਮਰੋ ਪੰਜਾਬੀਓ ਜੰਗ ਅੰਦਰ,
ਵਾਰੋ ਦੇਸ਼ ਤੋਂ ਆਪਣੀ ਜ਼ਿੰਦਗਾਨੀ।
ਅਸੀਂ ਮਿੱਤਰ ਹਾਂ ਤੁਸਾਂ ਦੇ,
ਗੈਰ ਤੇ ਨਹੀਂ ਸਾਂਝਾ ਰਾਜ ਆਪਣਾ, ਕੀ ਏ ਪ੍ਰੇਸ਼ਾਨੀ?
ਨਹੁੰ ਮਾਸ ਦਾ ਰਿਸ਼ਤਾ ਮਜ਼ਬੂਤ ਪੱਕਾ,
ਕਿਉਂ ਕੈਲਵੀ ਮੰਗਦੇ ਓ ਰਾਜਧਾਨੀ?

----- 0 -----

9878381474

# ਧੁਰ ਤੋਂ ਇਲਾਹੀ ਬਾਣੀ ਆਈ ਐ

ਹਰਬੰਸ ਸਿੰਘ 'ਸ਼ਾਨ'

**ਸ਼ੇਅਰ**

**ਆ ਸ਼ਬਦ ਗੁਰੂ ਨਾਲ ਠੱਲ ਦਈਏ, ਵਗੇ ਕੂੜ ਦੀ ਜ ਬੇਤਾਬ ਨੇਰ੍ਹੀ।**
**ਤਿੰਨਾਂ ਲੋਕਾਂ ਵਿੱਚ ਅੰਮ੍ਰਿਤ ਘੋਲਦੀ ਏ, ਵੱਜੇ ਜਦੋਂ ਮਰਦਾਨਿਆਂ ਰਬਾਬ ਤੇਰੀ।**

ਛੇੜ ਮਰਦਾਨਿਆਂ ਰਬਾਬ ਨੂੰ, ਧੁਰ ਤੋਂ ਇਲਾਹੀ ਬਾਣੀ ਆਈਐ।
ਉਹਨੂੰ ਕਦੇ ਮਨੋਂ ਨਾ ਵਿਸਾਰੀਏ, ਜੀਹਨੇ ਇਹ ਦੁਨੀਆ ਬਣਾਈਐ।
ਛੇੜ ਮਰਦਾਨਿਆਂ ................
ਦੇਖ ਲੈ ਜ਼ਮਾਨਾ ਕਲਯੁੱਗ ਦਾ। ਝੂਠ ਫਿਰੇ ਸਾਰੇ ਪਾਸੇ ਪੁੱਗਦਾ।
ਹੰਸ ਦਾਨਿਆਂ ਨੂੰ ਭੁੱਖੇ ਮਰਦੇ, ਕਾਂ ਫਿਰੇ ਮੋਤੀਆਂ ਨੂੰ ਚੁੱਗਦਾ।
ਕੂੜ ਦਾ ਪਸਾਰਾ ਚਾਰੋਂ ਤਰਫ਼ੀ, ਮੱਚੀ ਹੋਈ ਹਾਲ-ਦੁਹਾਈ ਐ।
ਛੇੜ ਮਰਦਾਨਿਆਂ ................
ਕੇਹੇ ਹੋਗੇ ਰੰਗ ਕਰਤਾਰ ਦੇ। ਉੱਡਗੇ ਪੰਖੇਰੂ ਨੇ ਪਿਆਰ ਦੇ।
ਜੀਹਨੇ ਰਾਜੇ ਰਾਣਿਆਂ ਨੂੰ ਜੰਮਿਆ, ਲੋਕੀ ਅੱਜ ਉਹਨੂੰ ਦੁਰਕਾਰਦੇ।
ਦੁਨੀਆ ਦਾ ਚਿੱਟਾ ਲਹੂ ਹੋ ਗਿਆ, ਲੜ ਰਿਹੈ ਭਾਈ ਨਾਲ ਭਾਈਐ।
ਛੇੜ ਮਰਦਾਨਿਆਂ ................
ਮਦਰਾ, ਧਤੂਰੇ ਅਤੇ ਅੱਕ ਦਾ। ਹੁੰਦਾ ਏ ਸਰੂਰ ਸੁਵ੍ਹਾ ਤੱਕ ਦਾ।
ਮਸਤੀ 'ਚ ਰਹੇ ਦਿਨ ਰਾਤ ਉਹ, ਨਾਮ ਦਾ ਪਿਆਲਾ ਜਿਹੜਾ ਛੋਕਦਾ।
ਕੱਟਿਆ ਚੌਰਾਸੀ ਵਾਲੇ ਗੇੜ ਨੂੰ, ਕੀਤੀ ਜੀਹਨੇ ਨਾਮ ਦੀ ਕਮਾਈਐ।
ਛੇੜ ਮਰਦਾਨਿਆਂ ................
ਅੱਲ੍ਹਾ ਨੂੰ ਧਿਆਲੈ ਚਾਹੇ ਰਾਮ ਨੂੰ। ਚਾਹੇ ਵਾਹਿਗੁਰੂ ਸਤਿਨਾਮ ਨੂੰ ।
ਕਾਦਰ ਦੀ ਕਦਰ ਜੇ ਕਰ੍ਹੇਗਾ, ਜਾਏਂਗਾ ਸਿੱਧਾ ਪ੍ਰਮਧਾਮ ਨੂੰ।
"ਬਗਲੀ ਦੇ ਸ਼ਾਨ" ਕਿਉਂ ਤੈਂ ਜਿੰਦਗੀ ਵਿਸ਼ਿਆਂ - ਵਿਕਾਰਾਂ 'ਚ ਲੰਘਾਈਐ।
ਛੇੜ ਮਰਦਾਨਿਆਂ ................

*********** 9878573068

## ਗੁਰੂ ਗੋਬਿੰਦ ਸਿੰਘ ਜੀ ਦੇ ਨਾਂ

ਪ੍ਰਸ਼ੋਤਮ ਪੱਤੋ

ਦੁਖੀਆਂ ਦਿਆਂ ਦਰਦੀਆਂ
ਨਿਤਾਣਿਆਂ ਦੇ ਤਾਣ
ਹੱਕ ਤੇ ਸੱਚ ਲਈ ਲੜਨ ਵਾਲੇ
ਦਸਮ ਪਿਤਾ !
ਅੱਜ ਤੇਰੇ ਸਿੰਘ
ਵੇਖ ਕਿਵੇਂ ਲੜ ਰਹੇ ਨੇ
ਗੱਦੀਆਂ ਖਾਤਿਰ,
ਤੇ ਰਹੇ ਨੇ ਪੂਜ
ਮੜੀਆਂ ਮਸਾਣਾਂ ਨੂੰ ।
ਤੇਰੇ ਸਿੰਘ ਅਖਵਾਕੇ
ਅਪਣਾ ਰਹੇ ਨੇ,
ਕੁਰਸੀ, ਕਾਰ, ਕੁਰੱਪਸ਼ਣ
ਕੁੜੀਮਾਰ ਤੇ ਕਾਕਾ ਨੀਤੀ ਨੂੰ।
ਸੱਚੇ ਪਾਤਸ਼ਾਹ !
ਬਖ਼ਸ਼ ਬਲ ਤੇ ਕਰ ਹੌਂਸਲੇ ਬੁਲੰਦ,
ਸੱਚੇ ਰਾਹ ਤੇ ਚੱਲਣ ਵਾਲਿਆਂ ਦੇ,
ਤੇਰੀ ਸੋਚ ਨੂੰ ਫੈਲਾਉਣ ਵਾਲਿਆਂ ਦੇ,
ਤਾਂ ਕਿ ਸਚ ਸਕੇ
ਮਨੁੱਖਤਾ ਦੀ ਹੋਂਦ।

*9855038775*

# ਕਵਿਤਾ



## ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਪੰਜਾਹ ਸਾਲਾ ਰਲਕੇ ਏਦਾ ਮਨਾਈਏ ਜੀ

ਕਵੀਸ਼ਰ ਸਵਰਨ ਸਿੰਘ ਭੌਰ

ਸੁਣੋ ਸੰਗਤ ਜੀ ਜ਼ਿੰਦਗੀ ਦੇ ਵਿੱਚ ਬੜੀਆਂ ਖੁਸ਼ੀਆਂ ਆਈਆਂ ਨੇ
ਗੁਰੂ ਸਾਹਿਬ ਨੇ ਜਨਮ ਦਿਹਾੜੇ ਸ਼ਤਾਬਦੀਆਂ ਆਪਾਂ ਮਨਾਈਆਂ ਨੇ
ਗੁਰੂ ਨਾਨਕ ਜੋ ਸਿਖਿਆ ਦਿੱਤੀ ਉਸ ਨੂੰ ਆਪਾ ਅਪਨਾਈਏ ਜੀ
ਸਾਡੇ ਪੰਜ ਸੋ ਜਨਮ ਦਿਹਾੜਾ ਰਲ ਕੇ ਏਦਾ ਮਨਾਈਏ ਜੀ

ਗੁਰੂ ਸਾਹਿਬ ਨੇ ਚੋਣ ਜੋ ਕੀਤੀ ਉਸ ਦੇ ਧਾਰਨੀ ਹੋਈਏ ਜੀ
ਉਚ ਨੀਚ ਦੇ ਲੱਗੇ ਜੋ ਧੱਬੇ ਨਿਮਰਤਾ ਦੇ ਨਾ ਧੋਈਏ ਜੀ
ਜਾਤ ਪਾਤ ਦੀਆਂ ਪਾਉਣ ਜੋ ਵੰਡੀਆਂ ਉਨ੍ਹਾਂ ਨੂੰ ਸਮਝਾਈਏ ਜੀ
ਸਾਡਾ ਪੰਜ ਸੌ ਸਾਲਾਂ........................

ਸਭ ਲੋਕੀ ਗੰਭੀਰ ਹੋ ਗਏ ਹੋਈਆ ਸਭ ਸਰਕਾਰਾ ਨੇ
ਪਾਣੀ ਦਾ ਪੱਧਰ ਨੀਵਾ ਹੋ ਗਿਆ ਮਚੀਆਂ ਹਾਹਾਕਾਰਾਂ ਨੇ
ਰੁੱਖ ਲਗਾਓ ਬਚਾ ਲੋ ਪਾਣੀ ਐਸੀ ਮੁਹਿੰਮ ਚਲਾਈਏ ਜੀ
ਸਾਡਾ ਪੰਜ ਸੌ ਸਾਲਾਂ........................

ਧਰਮ ਗ੍ਰੰਥਾਂ ਦੀ ਨਾ ਹੋਵੇ ਬੇਅਦਬੀ ਨਾ ਕੋਈ ਗੋਲਕ ਲੁੱਟੇ ਜੀ
ਪੁੱਤਰ ਵਾਂਗ ਧੀ ਨੂੰ ਸਮਝੋ ਭਰੂਣ ਕੋਈ ਨਾ ਸੁੱਟੇ ਜੀ
ਸਭ ਨੇ ਕਿਸਮਤ ਖਾਣੀ ਆਪਣੀ ਭਾਵੇਂ ਕਿਸੇ ਘਰ ਜਾਈਏ ਜੀ
ਸਾਡਾ ਪੰਜ ਸੌ ਸਾਲਾਂ........................

ਮਾਤਾ ਪਿਤਾ ਗੁਰਦੇਵ ਅਸਾਡੇ ਗੁਰੂ ਬਾਣੀ ਫੁਰਮਾਇਆ ਹੈ
ਆਪ ਗਿੱਲੇ ਥਾਂ ਮਾਤਾ ਪੈ ਕੇ ਸਾਨੂੰ ਸੁਖ ਵਿਖਾਇਆ ਹੈ
ਬਜ਼ੁਰਗਾਂ ਦਾ ਸਤਿਕਾਰ ਕਰਨ ਵਿੱਚ ਆਪਣਾ ਫਰਜ਼ ਨਿਭਾਈਏ ਜੀ
ਸਾਡਾ ਪੰਜ ਸੌ ਸਾਲਾਂ........................

ਮੰਨ ਹਾਲੀ ਕਿਰਸਾਣੀ ਕਰਨੀ ਗੁਰੂ ਸਾਹਿਬ ਫੁਰਮਾਇਆ ਹੈ
ਦੇਸ ਦੇਸੰਤਰ ਤਾਰ ਕੇ ਬਾਬੇ ਆਪ ਹੱਥੀਂ ਹਲ ਵਾਹਿਆ ਹੈ
ਕਿਰਮ ਵਿਚੋਂ ਦਸਵੰਧ ਕੱਢ ਕੇ ਧਰਮ ਦੇ ਲੇਖੇ ਲਾਈਏ ਜੀ
ਸਾਡਾ ਪੰਜ ਸੌ ਸਾਲਾਂ........................

ਗੁਲਾਮੀ ਤੋਂ ਸਾਨੂੰ ਮਿਲੀ ਅਜ਼ਾਦੀ ਸਿਰ ਦੇ ਲਈ ਸਰਦਾਰੀ ਏ
ਪੰਨਚੈਤੀ ਰਾਜ ਦੇਸ਼ ਵਿੱਚ ਆਇਆ ਇਸ ਦੀ ਕਥਾ ਮਿਆਰੀਏ
ਗਰੀਬਾਂ ਲਈ ਜੋ ਆਈਆਂ ਸਹੂਲਤਾਂ ਹਰ ਘਰ ਵਿੱਚ ਪੁਚਾਈਏ ਜੀ
ਸਾਡਾ ਪੰਜ ਸੌ ਸਾਲਾਂ........................

ਬੱਚੇ ਬੱਚੀਆਂ ਤਾਂਈ ਪੜਾ ਕੇ ਨਵੀਂ ਬਣਾਈਏ ਬਨਤਰ ਜੀ
ਪੰਜਾਬੀ ਭਾਸ਼ਾ ਦਾ ਮਾਣ ਵਧਾ ਕੇ ਕਰੀਏ ਦੇਸ ਸੁਤੰਤਰ ਜੀ
ਗੁਰੂ ਨਾਨਕ ਦੇ ਚੋਝ ਭੌਰ ਕਹੇ ਪੜ ਕੇ ਸੰਗਤ ਵਿੱਚ ਗਾਈਏ ਜੀ
ਸਾਡਾ ਪੰਜ ਸੌ ਸਾਲਾਂ........................

8872257642

*******

## ਸਾਕਾ ਨਨਕਾਣਾ ਸਾਹਿਬ



ਸੁਰਜੀਤ ਦੇਵਲ

ਠੱਗਾਂ ਨੂੰ ਰਾਹੇ ਪਾਉਣ ਵਾਲਿਆ
ਤੇਰੇ ਦਰ ’ਤੇ ਸ਼ਹੀਦ ਹੋ ਜਾਣਾ।
ਸਾਡੀ ਭਾਵੇਂ ਜ਼ਿੰਦ ਨਾ ਰਹੇ,
ਸੁਖੀ ਵੱਸਦਾ ਰਹੇ ਨਨਕਾਣਾ।
ਲੱਗਾ ਬਦੀਆਂ ਕਮਾਉਣਾ ਨਰੈਣਾ।
ਤੇਰੇ ਸਿੱਖਾਂ ਨੇ ਨਿਰਾਦਰ ਨਾ ਸਹਿਣਾ।
ਵੈਲੀ ਬਣੇ ਪਾ ਮਹੰਤਾਂ ਦਾ ਬਾਣਾ
ਸਾਡੀ ਭਾਵੇਂ ਜ਼ਿੰਦ ਨਾ ਰਹੇ.........
ਬੈਠਾ ਪਾਰ ਤੇ ਲਛਮਣ ਸਿੰਘ ਜਾ ਕੇ।
ਵਾਰ ਕਰਿਆ ਨਰੈਣ ਵੈਲੀ ਲਿਆਕੇ।
ਤੇਰੇ ਸਿੱਖ ਨੇ ਨਾ ਛੱਡਿਆ ਟਿਕਾਣਾ।
ਸਾਡੀ ਭਾਵੇਂ ਜ਼ਿੰਦ ਨਾ ਰਹੇ.........
ਤੇਰੇ ਸਿੱਖ ਨੂੰ ਵੈਲੀ ਮੁਕਾ ਗਏ
ਦੇਹੀ ਗੁਰਾਂ ਦੀ ਉਹ ਛਾਲਣੀ ਬਣਾ ਗਏ।
ਸੁਣਕੇ ਭੱਜਾ ਆਇਆ ਦਲੀਪ ਅਣਜਾਣਾ।
ਸਾਡੀ ਭਾਵੇਂ ਜ਼ਿੰਦ ਨਾ ਰਹੇ.........
ਫੜ ਜਾਲਮਾਂ ਦਲੀਪ ਸਿੰਘ ਸ਼ੇਰ ਸੀ।
ਭੇਟਾ ਭੱਠੇ ਦੀ ਚੜ੍ਹਾਤਾ ਬਿਨਾਂ ਦੇਰ ਸੀ।
‘ਦੇਵਲ’ ਸੀਸ ਅਪਮਾਨ ਬਚਾਨਾ
ਸਾਡੀ ਭਾਵੇਂ ਜ਼ਿੰਦ ਨਾ ਰਹੇ.........

*** 9256367202

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਜਦੋਂ ਨਾਨਕ ਜਹਾਨ ਉੱਤੇ ਆਇਆ



-ਪ੍ਰੋ: ਜਸਵੰਤ ਸਿੰਘ ਕੈਲਵੀ

ਜਦੋਂ ਨਾਨਕ ਜਹਾਨ ਉੱਤੇ ਆਇਆ,
ਹਰ ਪਾਸੇ ਨੂਰ ਹੋ ਗਿਆ
ਸਤਿਨਾਮ ਉਸ ਸਭ ਨੂੰ ਜਪਾਇਆ,
ਦੁੱਖ ਪਾਪ ਦੂਰ ਹੋ ਗਿਆ ਜਦੋਂ ...
ਧੰਨ ਨਾਨਕ ਤੇਰੀ ਹੈ ਕਮਾਈ
ਨੀਚਾਂ ਨੂੰ ਤੂੰ ਗਲ ਲਾ ਲਿਆ,
ਮਰਦਾਨੇ ਨੂੰ ਬਣਾ ਲਿਆ ਤੂੰ 'ਭਾਈ'
ਉਸ ਤੇਰਾ ਸੰਗ ਪਾ ਲਿਆ।
ਦੋਹਾਂ ਮਿਲ ਕੇ ਸ਼ਬਦ ਜਦ ਗਾਇਆ
ਜੱਗ ਭਰਪੂਰ ਹੋ ਗਿਆ। ਜਦੋਂ ...
ਬਾਲਪਨ ਵਿੱਚ ਕੌਤਕ ਵਖਾਏ
ਪਾਂਧੇ ਨੂੰ ਗਿਆਨ ਵੰਡਿਆ।
ਕੱਚੇ, ਗਲ ਨਾ ਜਨੇਊ ਤੂੰ ਪਾਏ,
ਹਰ ਵਹਿਮ ਤਾਈਂ ਛੱਡਿਆ।
ਭੁੱਖੇ ਸਾਧੂਆਂ ਨੂੰ ਭੋਜਨ ਛਕਾਇਆ,
ਉਹ ਸੌਦਾ ਮਸ਼ਹੂਰ ਹੋ ਗਿਆ। ਜਦੋਂ ...
ਬਣ ਯਾਤਰੀ ਤੂੰ ਕੀਤੀਆਂ ਉਦਾਸੀਆਂ
ਭੁੱਲਿਆਂ ਨੂੰ ਰਾਹ ਦੱਸਿਆ
ਤੈਨੂੰ ਸੁਣਿਆਂ ਮੱਕੇ ਦੇ ਕਾਜ਼ੀਆਂ
ਰਹਿਮਤਾਂ ਦਾ ਮੀਂਹ ਵੱਸਿਆ।
ਭੁੱਲੇ ਕਾਜ਼ੀਆਂ ਨੂੰ ਐਸਾ ਸਮਝਾਇਆ,
ਅੱਲ੍ਹਾ ਦਾ ਜ਼ਹੂਰ ਹੋ ਗਿਆ। ਜਦੋਂ ...
ਤੂੰ ਬਾਬਰ ਨੂੰ ਜਾਬਰ ਸੀ ਆਖਿਆ,
ਜ਼ੁਲਮੋਂ ਤੂੰ ਉਹਨੂੰ ਮੋੜਿਆ।
ਤੂੰ ਭਾਗੋਆਂ ਨੂੰ ਦੂਰ ਦੂਰ ਰੱਖਿਆ,
ਲਾਲੋਆਂ ਨੂੰ ਨਾਲ ਜੋੜਿਆ।
ਸ਼ੁਭ ਗੁਣਾਂ ਦਾ ਸੰਦੇਸ਼ ਸੁਣਾਇਆ,
ਜਿਹੜਾ ਮਨਜ਼ੂਰ ਹੋ ਗਿਆ। ਜਦੋਂ ...
ਦੁਨੀਆਂ ਵਾਲਿਓਂ ਦਿਲਾਂ ਦੀ ਮੈਲ ਧੋਈਏ
ਨਾਨਕ ਦੀ ਬਾਣੀ ਪੜ੍ਹੀਏ।
ਉਚ ਨੀਚ, ਤੇ ਵੈਰ ਮਿਟਾਈਏ,
ਏਕਤਾ ਦਾ ਲੜ ਫੜੀਏ।
ਜੀਹਨੇ-ਕੈਲਵੀ ਜੀ ਨਾਨਕ ਨੂੰ ਗਾਇਆ,
ਉਹੋ ਮਖਮੂਰ ਹੋ ਗਿਆ।
ਜਦੋਂ ਨਾਨਕ ਜਹਾਨ ਉੱਤੇ ਆਇਆ
ਸਭ ਪਾਸੇ ਨੂਰ ਹੋ ਗਿਆ।
ਹਰ ਪਾਸੇ ਨੂਰ ਹੋ ਗਿਆ।

*** 9878381474

## ਬਾਬਾ ਨਾਨਕ ਜੀ ਅੱਜ ਦਾ ਹਾਲ



-ਅੰਮ੍ਰਿਤ ਕੌਰ ਕੰਬੋਜ

ਜੇ ਤੂੰ ਆਵੇਂ ਭਾਗੋ ਦੀ ਚਾਲ ਵੇਖੇਂ,
ਜੇ ਤੂੰ ਆਵੇ ਤਾਂ ਲਾਲੋ ਨਿਰਾਸ਼ ਵੇਖੇਂ।
ਜੇ ਤੂੰ ਬਾਬਰਾਂ ਦੀ ਆ ਕੇ ਲੁੱਟ ਵੇਖੇਂ,
ਜੇ ਤੂੰ ਕਿਰਤੀਆਂ ਦੀ ਮਾਰ ਕੁੱਟ ਵੇਖੇਂ।
ਜੇ ਕਿਸਾਨ ਨੂੰ ਆ ਕੇ ਆਪ ਵੇਖੇਂ,
ਹੇਠ ਕਰਜ਼ਿਆਂ ਮਰਦਾ ਸਾਫ਼ ਵੇਖੇਂ।
ਜੇ ਤੂੰ ਆਵੇਂ ਜਵਾਨੀ ਦੇ ਰੰਗ ਵੇਖੇਂ,
ਵਿੱਚ ਨਸ਼ਿਆਂ ਦੇ ਮਸਤ ਮਲੰਗ ਵੇਖੇਂ।
ਜੇ ਤੂੰ ਵੇਖੇ ਅਜੇ ਧੀਆਂ ਦਾ ਹਾਲ ਕੀ ਹੈ,
ਜਿਹੜੀ ਜਨਮ ਦੇਂਦੀ ਉਹ ਕੁਰਲਾ ਰਹੀ ਹੈ।
ਕਦੇ ਆ ਕੇ ਜੇ ਪੰਥ ਦੀ ਦਸ਼ਾ ਵੇਖੇਂ
ਡੇਰੇ ਚਲਦੇ ਤੂੰ ਜਗਹ ਜਗਹ ਵੇਖੇਂ।
ਪਾਠ ਬਹੁਤ ਹੁੰਦੇ, ਕੀਰਤਨ ਬਹੁਤ ਹੁੰਦੇ
ਦਰਸ਼ਨ ਕਰਦੇ ਵੀ ਬੜੇ ਅਨੰਦ ਵੇਖੇਂ।
ਪਰ ਅਸਲ ਸੰਦੇਸ਼ ਤੋਂ ਦੂਰ ਰਹਿੰਦੇ
ਮੱਥਾ ਟੇਕਦੇ ਡੇਰੇ ਮਸੰਦ ਵੇਖੇਂ।
ਕਰਦੇ ਗੱਦੀਆਂ ਪਿੱਛੇ ਵਪਾਰ ਵੇਖੇਂ
ਕਈ ਭੁੱਖੇ ਰੋਂਦੇ ਜ਼ਾਰੋ ਜ਼ਾਰ ਵੇਖੇਂ।
ਜੇ ਤੂੰ ਬੱਚਿਆਂ ਦੀ ਰੁਲਦੀ ਲਾਸ਼ ਵੇਖੇਂ।
ਵੱਢਦੇ ਆਪਣੇ ਹੀ ਪੁੱਤ ਬਾਪ ਵੇਖੇ
ਵੇਖ ਵੇਖ ਕੇ ਦੇਸ਼ ਦਾ ਹਾਲ ਸਾਰਾ
ਤੈਂ ਕੀ ਦਰਦ ਨਾ ਆਇਆ ਪੁਕਾਰ ਵੇਖੇਂ।
ਮਾਰ ਪੈਂਦੀ ਤੇ ਨਾਲੇ ਕੁਰਲਾਹੁਣ ਲੋਕੀਂ,
ਰੱਬ ਤਾਈਂ ਤੂੰ ਆਪ ਪੁਕਾਰ ਵੇਖੇਂ।

*** 9256367202

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036